



# ਜੰਮੂ ਕਸ਼ਮੀਰ ਦੇ ਇਤਿਹਾਸਿਕ ਗੁਰਦੂਆਰੇ

ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ



ਡਾ. ਜਸਬੀਰ ਸਿੰਘ ਸਰਨਾ

# Jammu Kashmir de Itihasik Gurdware

*by :* DR. JASBIR SINGH SARNA
Mian Mir Nagar, Hamdania Colony-4
Bemina-Srinagar-190 018 Kashmir
Mobile : 9906566604



ISBN 81-36741-22-4

Price : For GURMAT PARCHAR Rs. 15/-

First Published : 2005

Publisher : **Dalip Singh Sawhney (Kashmir wale)**
*Ex-Member*
Jammu & Kashmir Gurdwara Parbhandhak Board
30/A Indra Nagar, Srinagar

Printed at : **JAGJIT PUBLISHING CO. LTD.**
D-12, Indl. Area, Phase-1, Mohali (Pb.)
Phone : 2225928

ੴ

# ਸਮਰਪਣ



ਆਪਣੇ ਸਤਿਕਾਰਯੋਗ ਪਿਤਾ ਗਿਆਨੀ ਸੰਤ ਸਿੰਘ ਭਟਪੁਰੀ ਜੀ ਨੂੰ,
ਜਿਨ੍ਹਾਂ ਗੁਰਮੁਖੀ ਦੇ ਮੂਢਲੇ ਅੱਖਰਾਂ ਰਾਹੀਂ, ਸਿੱਖ ਇਤਿਹਾਸ ਦਾ ਬੀਜ
ਮੇਰੇ ਚਿੰਤਨ ਵਿੱਚ ਰੂਹਾਨੀ ਰਮਜ਼ਾ ਵਾਂਗ ਆਣ ਧਰਿਆ।

ੴ



ਗੁਰਦੁਆਰਾ ਪੱਥਰ ਸਾਹਿਬ, ਲੇਹ-ਲਿਦਾਖ



ਗੁਰਦੁਆਰਾ ਛੋਟਾ ਨਾਨਕਿਆਣਾ, ਸਿਰਕਢੂ

# ਪ੍ਰਕਾਸ਼ਕ ਵਲੋਂ

ਸਿੱਖ ਧਰਮ ਵਿੱਚ ਗੁਰਦੁਆਰਿਆਂ ਦੀ ਆਪਣਾ ਇਕ ਖਾਸ ਕੇਂਦਰੀ ਅਸਥਾਨ ਰਿਹਾ ਹੈ ਅਤੇ ਅੱਜ ਵੀ ਅਸੀਂ ਦੇਖਦੇ ਹਾਂ ਕਿ ਹਰ ਗੁਰਸਿਖ ਦਾ ਜੀਵਨ ਜਮਣ ਤੋਂ ਮਰਨ ਤਕ ਗੁਰੂ ਘਰ ਨਾਲ ਜੁੜਿਆ ਰਹਿੰਦਾ ਹੈ ਅਤੇ ਹਰ ਸਿੱਖ ਗੁਰੂ ਘਰ ਤੋਂ ਸੰਗਤਾਂ ਦੀ ਚਰਨ ਧੂੜ ਲੈ, ਮਥੇ ਤੇ ਲਾਉਣ ਵਿਚ ਫ਼ਖਰ ਮਹਿਸੂਸ ਕਰਦਾ ਹੈ।

ਹਥਲੀ ਪੁਸਤਕ '**ਜੰਮੂ ਕਸ਼ਮੀਰ ਦੇ ਇਤਿਹਾਸਿਕ ਗੁਰਦੁਆਰੇ**' ਡਾ: ਜਸਬੀਰ ਸਿੰਘ ਸਰਨਾ ਸ੍ਰੀਨਗਰ ਦੀ ਅਣਥਕ ਮਹਿਨਤ ਦਾ ਨਤੀਜਾ ਹੈ। ਇਸ ਵਿਚ ਗੁਰਦੁਆਰਿਆਂ ਦੀ ਖੋਜ ਭਰੀ ਜਾਣਕਾਰੀ ਦੇ ਨਾਲ ਗੁਰੂ ਘਰਾਂ ਦੀਆਂ ਫ਼ੋਟੋ ਵੀ ਛਾਪ ਕੇ ਸਿੱਖ ਸੰਗਤਾਂ ਨੂੰ ਗੁਰੂ ਘਰ ਦੇ ਹੋਰ ਨੇੜੇ ਲਿਆਉਣ ਦਾ ਯਤਨ ਕੀਤਾ ਗਿਆ ਹੈ। ਇਹ ਪੁਸਤਕ ਅਜੋਕੀ ਪੀੜ੍ਹੀ ਦੀ ਜਾਣਕਾਰੀ ਵਿਚ ਵਾਧਾ ਕਰਨ ਵਾਲੀ ਸਿੱਧ ਹੋਵੇਗੀ ।

ਇਸ ਤੋਂ ਪਹਿਲਾਂ ਡਾ: ਸਰਨਾ ਦੀਆਂ ਕਈ ਪੁਸਤਕਾਂ ਸਿਖ ਧਰਮ ਅਤੇ ਇਤਿਹਾਸ ਬਾਰੇ ਛਪ ਚੁਕੀਆਂ ਹਨ ਅਤੇ ਇਸ ਪੁੱਸਤਕ ਰਾਹੀਂ ਉਹ ਸਿਖ ਕੌਮੀ ਖਜ਼ਾਨੇ ਵਿੱਚ ਹੋਰ ਵਾਧਾ ਕਰ ਰਹੇ ਹਨ।

ਦਾਸ ਨੂੰ ਇਸ ਗਲ ਦੀ ਵੀ ਖ਼ੁਸ਼ੀ ਹੈ ਕਿ ਡਾ: ਸਰਨਾ ਮੇਰੇ ਪਰਮ ਮਿਤ੍ਰ, ਪੂਰਨ ਗੁਰਸਿਖ, ਸਵਰਗਵਾਸੀ ਗਿਆਨੀ ਸੰਤ ਸਿੰਘ ਜੀ ਭਟਪੁਰੀ ਦੇ ਹੋਣਹਾਰ ਸਪੁਤਰ ਹਨ ਅਤੇ ਦਾਸ ਨੂੰ ਇਹ ਪੁਸਤਕ ਛਪਵਾ ਕੇ ਸੰਗਤਾਂ ਨੂੰ ਭੇਟ ਕਰਨ ਦਾ ਮੌਕਾ ਮਿਲਿਆ ਹੈ।

ਮੇਰੀ ਅਰਦਾਸ ਹੈ ਕਿ ਵਾਹਿਗੁਰੂ ਡਾ: ਸਰਨਾ ਦੇ ਸਿਰ ਤੇ ਆਪਣਾ ਮਿਹਰ ਭਰਿਆ ਹਥ ਰਖਣ ਤਾਂ ਜੋ ਉਹ ਆਪਣੀ ਕਲਮ ਨਾਲ ਸਿੱਖੀ ਦੀ ਸੇਵਾ ਕਰਦੇ ਰਹਿਣ। ਵਾਹਿਗੁਰੂ ਡਾ: ਸਾਹਿਬ ਅਤੇ ਆਪ ਸੱਭ ਨੂੰ ਚੜ੍ਹਦੀ ਕਲਾਂ ਵਿਚ ਰਖਣ।

ਗੁਰੂ ਪੰਥ ਦਾ ਦਾਸ

ਦਲੀਪ ਸਿੰਘ ਕਸ਼ਮੀਰ ਵਾਲੇ

ਸਾਬਕਾ ਮੈਂਬਰ
ਜੰਮੂ ਕਸ਼ਮੀਰ ਗੁ: ਪ੍ਰ: ਬੋਰਡ, ਸ੍ਰੀਨਗਰ
ਸਾਬਕਾ ਪ੍ਰਧਾਨ
ਖਾਲਸਾ ਹਾਈ ਸਕੂਲ, ਸ੍ਰੀਨਗਰ

ਚੰਡੀਗੜ੍ਹ
15 ਜੁਲਾਈ, 2005

# ਡਾਕਟਰ ਜਸਬੀਰ ਸਿੰਘ ਸਰਨਾ ਲਿਖਤ ਪੁਸਤਕਾਂ

*ਪੰਜਾਬੀ*

- ਸ਼ਬਦਨਾਮਾ (1980)
- ਮੈਨੂੰ ਦੇ ਦਿਓ (1982)
- ਪ੍ਰਤੀਬਿੰਬ (1987)
- ਕੇਸਰ ਦਾ ਫੁੱਲ (1990)
- ਸੱਚ ਦੀ ਕਾਤੀ (1994) ਜੰਮੂ-ਕਸ਼ਮੀਰ ਅਕਾਡਮੀ ਵੱਲੋਂ ਪਹਿਲਾ ਇਨਾਮ
- ਸਿੱਖ ਚਿੰਤਨ (1994)
- ਜੰਮੂ-ਕਸ਼ਮੀਰ ਦੀ ਸਿੱਖ ਤਵਾਰੀਖ਼ (1997) ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ
- ਕਸ਼ਮੀਰ ਦੇ ਜੰਗਲੀ ਫੁੱਲ (1998)
- ਬਾਜ਼ਨਾਮਾ, (1998) ਬੈਲਜ਼ੀਅਮ (2000) ਸ਼੍ਰੋ: ਗੁ: ਪ੍ਰ: ਕਮੇਟੀ ਅੰਮ੍ਰਿਤਸਰ
- ਸਾਹਿਤਕ ਧਾਰਾ (2001)
- ਇਹ ਮਹਿਕ ਦਾ ਸਫ਼ਰਨਾਮਾ (2001)
- ਤੇਗ਼ਬਾਜ਼ਨ ਗੁਰੂ ਹਰਿਗੋਬਿੰਦ ਸਾਹਿਬ (2001) ਗੁਰੂ ਨਾਨਕ ਸਿੱਖ ਮਿਸ਼ਨ ਆਫ਼ ਅਮਰੀਕਾ
- ਗੁਰੂ ਹਰਿ ਰਾਇ ਸਾਹਿਬ (2002) ਗੁਰੂ ਨਾਨਕ ਸਿੱਖ ਮਿਸ਼ਨ ਆਫ਼ ਅਮਰੀਕਾ
- ਗੁਰੂ ਹਰਿਕ੍ਰਿਸ਼ਨ ਸਾਹਿਬ (2003) ਗੁਰੂ ਨਾਨਕ ਸਿੱਖ ਮਿਸ਼ਨ ਆਫ਼ ਅਮਰੀਕਾ
- ਗੁਰਦੁਆਰਾ ਇਨਸਾਈਕਲੋਪੀਡੀਆ (ਲਿਖਤੀ)
- ਜੰਮੂ-ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ (2005)

***English :***

- Flora and Fauna in Guru Nanak's Bani (1992)
- Sikhs in Kashmir (1993)
- Sikh Shrines in Jammu and Kashmir (1994) Canada
- History of the Sikh Students Federation (1995), Canada
- A Select Bibiliography of the Kashmir (2002)
- World Punjabi Writers Who's Who (2004)

# ਤਤਕਰਾ

# ਜੰਮੂ ਕਸ਼ਮੀਰ ਵੱਲ ਗੁਰੂ ਨਾਨਕ ਸਾਹਿਬ ਦਾ ਸਫ਼ਰ

ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਬਾਰੇ ਪੁਰਾਤਨ ਜਨਮ ਸਾਖੀਆਂ ਵਿੱਚ ਕਿਤੇ ਵਿਸਥਾਰ-ਪੂਰਵਕ ਅਤੇ ਕਿਤੇ ਬਹੁਤ ਹੀ ਸੰਕੋਚਵੇਂ ਰੂਪ ਵਿੱਚ ਜ਼ਿਕਰ ਆਇਆ ਹੈ। ਭਾਈ ਬਾਲੇ ਵਾਲੀ ਜਨਮ ਸਾਖੀ 1658 ਵਿੱਚ ਲਿਖੀ ਗਈ ਸੀ, ਜੋ ਪਿਛਲੇ ਕੁਝ ਵਰ੍ਹਿਆਂ ਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਦਿੱਲੀ ਦੇ ਲਾਲ ਕਪੂਰ ਕੋਲੋਂ ਪ੍ਰਾਪਤ ਕੀਤੀ ਸੀ। ਇਸ ਜਨਮ ਸਾਖੀ ਵਿੱਚ ਕਈ ਥਾਵਾਂ ਦਾ ਅਜੇ ਤੱਕ ਸੁਰਾਗ ਨਹੀਂ ਮਿਲ ਸਕਿਆ ਅਤੇ ਕਈ ਥਾਵਾਂ ਦੀ ਸਹਿਜੇ ਹੀ ਨਿਸ਼ਾਨਦੇਹੀ ਹੋ ਜਾਂਦੀ ਹੈ। ਸੋਢੀ ਮਿਹਰਬਾਨ ਵਾਲੀ ਜਨਮ ਸਾਖੀ 1581-1640 ਦੇ ਵਿਚਕਾਰਲੇ ਸਮੇਂ ਵਿੱਚ ਲਿਖੀ ਗਈ ਸਮਝੀ ਜਾਂਦੀ ਹੈ। ਸੋਢੀ ਮਿਹਰਬਾਨ ਗੁਰੂ ਰਾਮਦਾਸ ਸਾਹਿਬ ਦਾ ਪੋਤਾ ਸੀ। ਇਹ ਜਨਮ ਸਾਖੀ ਅਦੁੱਤੀ ਵਿਸ਼ੇਸ਼ਤਾ ਇਸ ਲਈ ਵੀ ਰੱਖਦੀ ਹੈ ਕਿ ਇਸ ਵਿੱਚ ਦਿੱਤੀਆਂ ਥਾਵਾਂ ਭੂਗੋਲਿਕ ਨਜ਼ਰੀਏ ਤੋਂ ਸ਼ੁੱਧ ਹਨ। ਪੁਰਾਤਨ ਜਨਮ ਸਾਖੀ ਜੋ ਵਲਾਇਤ ਵਾਲੀ ਜਨਮ ਸਾਖੀ ਕਰਕੇ ਬਹੁਤੀ ਪ੍ਰਸਿੱਧ ਹੈ 1634 ਭਾਵ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਲਿਖੀ ਗਈ ਸੀ। ਇਸ ਜਨਮ ਸਾਖੀ ਦੀ ਇੱਕ ਹੱਥ-ਲਿਖਤ 1815 ਵਿੱਚ ਹੈਨਰੀ ਥਾਮਸ ਕੌਲਬਰੁਕ ਇੰਗਲੈਂਡ ਲੈ ਗਿਆ ਸੀ। ਪਹਿਲੀ ਵੇਰ 1872 ਵਿੱਚ ਅੰਗਰੇਜ਼ ਵਿਦਵਾਨ ਡਾਕਟਰ ਟਰੰਪ ਨੇ ਇਸ ਖਰੜੇ ਵੱਲ ਸਿੱਖਾਂ ਦਾ ਧਿਆਨ ਖਿੱਚਿਆ ਸੀ। 1882-87 ਦੇ ਵਿਚਕਾਰਲੇ ਸਮੇਂ ਚਾਰਲਸ ਐਚੀਸਨ, ਲੈਫਟੀਨੈਂਟ ਗਵਰਨਰ ਪੰਜਾਬ ਨੇ ਸਿੱਖਾਂ ਦੀ ਮੰਗ 'ਤੇ ਇਸ ਜਨਮ ਸਾਖੀ ਦੀਆਂ ਕੁਝ ਕਾਪੀਆਂ ਛਾਪ ਕੇ ਪੰਜਾਬ ਵਿੱਚ ਵੰਡੀਆਂ ਸਨ।

ਪਹਿਲੀਆਂ ਦੋ ਜਨਮ ਸਾਖੀਆਂ (ਪੁਰਾਤਨ) ਵਿੱਚ ਗੁਰੂ ਨਾਨਕ ਸਾਹਿਬ ਦਾ ਸਫ਼ਰ ਹੋਰ ਮੁਲਕਾਂ ਤੋਂ ਇਲਾਵਾ ਸੁਮੇਰ ਪਰਬਤ (ਕੈਲਾਸ਼) ਜਾਣ ਦਾ ਸੰਕੇਤ ਮਿਲਦਾ ਹੈ। ਵਲਾਇਤ ਵਾਲੀ ਜਨਮ ਸਾਖੀ ਵਿੱਚ ਅੱਡ-ਅੱਡ ਉਦਾਸੀਆਂ ਦਾ ਵੇਰਵਾ ਦਰਜ ਹੈ। ਇਸ ਵਿੱਚ ਸੁਮੇਰ ਪਰਬਤ (ਕੈਲਾਸ਼) ਅਤੇ ਕਸ਼ਮੀਰ ਦੇ ਸਫ਼ਰ ਦਾ ਸਾਫ ਵਰਣਨ ਮਿਲਦਾ ਹੈ। ਬੀਜ ਬਿਹਾੜੇ ਦੇ ਪੰਡਤ ਬ੍ਰਹਮਦਾਸ ਨਾਲ ਗੁਰੂ ਸਾਹਿਬ ਦੇ ਮੇਲ ਦਾ ਵੀ ਜ਼ਿਕਰ ਆਇਆ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਵੀ ਸੁਮੇਰ ਪਰਬਤ ਦਾ ਜ਼ਿਕਰ ਆਇਆ ਹੈ।

"ਫਿਰ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸ਼ਟੀ ਆਈ" (ਵਾਰ 1, ਪਉ: 28)

ਇਸੇ ਤਰ੍ਹਾਂ 'ਸੁਮੇਰ' ਪਰਬਤ ਨੂੰ 'ਮੇਰ' ਜਾਂ 'ਮੇਰੂ' ਵੀ ਆਖਿਆ ਜਾਂਦਾ ਹੈ। ਜਿਵੇਂ ਕਿ ਵੇਦਾਂ ਅਤੇ ਪੁਰਾਣਾਂ ਤੋਂ ਸਪੱਸ਼ਟ ਹੁੰਦਾ ਹੈ। ਸਾਰੇ ਵਿਦਵਾਨਾਂ ਦੀ ਇੱਕੋ ਗਵਾਹੀ ਹੈ ਕਿ 'ਮੇਰੂ' ਨੂੰ ਹੀ 'ਕੈਲਾਸ਼' ਪਰਬਤ ਆਖਿਆ ਜਾਂਦਾ ਹੈ। ਗੁਰੂ ਸਾਹਿਬ

ਦਾ ਸੰਭਾਵੀ ਸਫ਼ਰ ਜੰਮੂ-ਕਸ਼ਮੀਰ ਵੱਲ ਪੁਰਮੰਡਲ, ਜੰਮੂ, ਵੈਸ਼ਨੋਦੇਵੀ, ਭਦਰਵਾਹ, ਕਿਸ਼ਤਵਾੜ ਅ ਦਿ ਨਗਰਾਂ ਤੋਂ ਹੁੰਦੇ ਹੋਏ ਸੁਮੇਰ ਪਰਬਤ ਪੁੱਜੇ ਸਨ। ਇਹ ਗੁਰੂ ਸਾਹਿਬ ਦੀ ਤੀਜੀ ਉਦਾਸੀ ਪਹਾੜਾਂ ਵੱਲ ਸੀ ਜੋ 1515 ਤੋਂ 1517 ਸੀ.ਈ. ਤੱਕ ਕੀਤੀ।

ਸੁਮੇਰ ਪਰਬਤ ਵੱਲ ਜਾਣ ਲਈ ਜੋ ਰਸਤਾ ਗੁਰੂ ਸਾਹਿਬ ਨੇ ਚੁਣਿਆ ਉਸ ਬਾਰੇ ਥੋੜ੍ਹੇ ਸੰਕੇਤ ਮਿਲਦੇ ਹਨ। ਸਾਰੀਆਂ ਜਨਮ ਸਾਖੀਆਂ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ, ਸੁਮੇਰ ਪਰਬਤ ਜਾਣ ਦਾ ਕਥਨ ਤਾਂ ਕਰਦੀਆਂ ਹਨ, ਪਰ ਉੱਥੇ ਜਾਣ ਦੇ ਰਸਤੇ ਵੱਲ ਕੋਈ ਸੰਕੇਤ ਨਹੀਂ ਕਰਦੀਆਂ। ਪ੍ਰਸਿੱਧ ਸਿੱਖ ਇਤਿਹਾਸਕਾਰ ਡਾ: ਫੌਜਾ ਸਿੰਘ ਅਤੇ ਡਾ: ਕਿਰਪਾਲ ਸਿੰਘ ਨੇ ਇਸ ਰਸਤੇ ਬਾਰੇ ਬੜੀ ਖੋਜ ਕਰਕੇ ਚਾਨਣਾ ਪਾਇਆ ਹੈ। ਉਨ੍ਹਾਂ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਤਲਵੰਡੀ, ਲਾਹੌਰ, ਅਵਿੰਡੀ, ਖਾਲੜਾ, ਪੱਟੀ, ਬਿਆਸ ਦਰਿਆ ਪਾਰ ਕਰਕੇ ਸੁਲਤਾਨਪੁਰ, ਜਲੰਧਰ, ਹੁਸ਼ਿਆਰਪੁਰ, ਦਰਿਆ ਸਤਲੁਜ ਪਾਰ ਕੀਤਾ, ਬਿਲਾਸਪੁਰ, ਕੀਰਤਪੁਰ, ਸੁਕੇਤ (ਮੰਡੀ) ਰਵਾਲਸਰ, ਜਵਾਲਾਮੁਖੀ (ਕਾਂਗੜਾ), ਨਦੌਣ ਪਾਲਮ, ਬੈਜਨਾਥ (ਕੀੜਗਰਾਮ) ਦੁਲਚੀ-ਦੱਰਾ ਪਾਰ ਕਰਕੇ ਕੁਲੂ, ਲਾਹੌਲ, ਸਪਿਤੀ, ਚੰਦਰ ਕਲਾ (ਹਮਤੂ) ਦੱਰਾ ਪਾਰ ਕਰਕੇ ਸਪਿਤੀ ਪੁੱਜੇ ਸਨ, ਮੋਲਾਣਾ ਪਿੰਡ ਤੋਂ ਹੁੰਦੇ ਹੋਏ ਸਰਪੰਚ (ਪਰੰਗ) ਦੱਰਾ ਪਾਰ ਕਰਕੇ ਮੌਜੂਦਾ ਚੂਰਿਤ, ਚੌਮੂਰਤੀ ਅਤੇ ਥੋਲਿੰਗ ਅਸਥਾਨਾਂ ਤੋਂ ਲੰਘ ਕੇ ਮਾਨਸਰੋਵਰ ਅਤੇ ਕੈਲਾਸ਼ ਪੁੱਜੇ ਸਨ।

ਹਿਮਾਲਿਆ ਪਹਾੜ ਦੀਆਂ ਕੰਦਰਾਂ ਵਿੱਚ ਲੁੱਕੇ ਸਿੱਧਾਂ ਨੂੰ ਸਿੱਧੇ ਰਸਤੇ ਪਾ ਕੇ ਗੁਰੂ ਸਾਹਿਬ ਮਾਨਸਰੋਵਰ ਝੀਲ ਦੀ ਪ੍ਰਕਰਮਾ 30 ਕਿਲੋਮੀਟਰ, ਕਰਕੇ ਉੱਤਰ ਪੱਛਮ ਨੂੰ ਮੁੜ ਪਏ। ਗੁਰੂ ਸਾਹਿਬ ਦੀਆਂ ਤਸਵੀਰਾਂ ਮਾਨਸਰੋਵਰ ਬਣੇ ਚਾਰ ਮੰਦਰਾਂ ਵਿੱਚ ਪਈਆਂ ਆਮ ਮਾਉਂਟੇਨੀਅਰਾਂ ਨੇ ਵੇਖੀਆਂ ਹਨ। ਰੁਡੋਕ ਤੋਂ ਪਾਨਸਾਂਗ ਝੀਲ ਦਾ ਕਾਦਰ ਦੀ ਕੁਦਰਤ ਦਾ ਨਜ਼ਾਰਾ ਵੇਖਦੇ, ਬਰਫਾਨੀ ਪਹਾੜਾਂ ਦੀਆਂ ਚੋਟੀਆਂ ਨੂੰ ਪਾਰ ਕਰਦੇ ਚਸ਼ੂਲ ਵਾਲੇ ਰਸਤਿਓਂ ਲੱਦਾਖ ਵਿੱਚ ਦਾਖਲ ਹੋ ਗਏ। ਚਸ਼ੂਲ ਤੋਂ ਦਰਿਆ ਸਿੰਧ ਪਾਰ ਕਰਕੇ ਉਪਸ਼ੀ ਪੁੱਜੇ ਅਤੇ ਉੱਥੋਂ ਸਿੱਧੇ 'ਕਾਰੂ' ਪੁੱਜੇ ਜੋ ਵੀਹ ਮੀਲ ਦੇ ਫਾਸਲੇ 'ਤੇ ਸਥਿਤ ਹੈ। ਗੁਰੂ ਸਾਹਿਬ ਦੇ ਨਾਮਲੇਵਾ ਅਜੇ ਵੀ 'ਕਾਰੂ' ਪਿੰਡ ਵਿੱਚ ਮੌਜੂਦ ਹਨ।

ਇੱਥੋਂ ਹੀ 'ਗੁੰਫਾ ਹਮਸ' ਪੁੱਜੇ। ਇੱਕ ਮੁਕਾਮੀ ਰਵਾਇਤ ਅਨੁਸਾਰ ਗੁਰੂ ਸਾਹਿਬ ਹੇਮਸ ਵੀ ਗਏ ਜਿੱਥੇ ਇੱਕ ਪੱਥਰ 'ਤੇ ਬੈਠੇ, ਇਹ 'ਪੱਥਰ' ਗੁਰੂ ਜੀ ਦੀ ਯਾਦ ਵਿੱਚ ਸੁਰੱਖਿਅਤ ਰੱਖਿਆ ਗਿਆ ਹੈ। ਹੇਮਸ ਤੋਂ ਦਰਿਆ ਸਿੰਧ ਦੇ ਨਾਲ ਨਾਲ ਜਾਂਦੇ ਰਸਤੇ 'ਤੇ ਤੁਰ ਪਏ ਜੋ ਸਕਾਰਦੂ ਨੂੰ ਜਾਂਦਾ ਸੀ, ਸਕਾਰਦੂ ਵੀ ਦਰਿਆ ਸਿੰਧ ਦੇ ਕਿਨਾਰੇ 'ਤੇ ਵੱਸਦਾ ਹੈ।

ਲੇਹ ਤੋਂ 18 ਮੀਲ ਦੂਰ ਨਿੰਮੀ ਨਗਰ ਹੈ ਅਤੇ ਨਿੰਮੀ ਤੋਂ ਖਾਲਸੀ 32 ਮੀਲ ਦੂਰ ਹੈ। ਬਾਸਗੋ, ਨਿੰਮੀ ਤੇ ਖਾਲਸੀ ਵਿਚਕਾਰ ਆਉਂਦਾ ਹੈ। ਇਹ ਨਗਰ ਦਰਿਆ ਸਿੰਧ ਦੇ ਸੱਜੇ ਕੰਢੇ 'ਤੇ ਲੇਹ ਹੇਠਾਂ 15 ਮੀਲ ਦੀ ਵਿੱਥ 'ਤੇ ਆਬਾਦ ਹੈ। ਬਾਸਗੋ

ਨਗਰ ਦੇ ਲੋਕਾਂ ਵਿੱਚ ਪੀੜ੍ਹੀਆਂ ਦਰ ਪੀੜ੍ਹੀਆਂ ਇੱਕ ਰਵਾਇਤ ਆਮ ਪ੍ਰਚਲਿਤ ਹੈ ਕਿ ਜੱਦੋਂ ਗੁਰੂ ਨਾਨਕ ਸਾਹਿਬ ਸਾਥੀਆਂ ਸਮੇਤ ਇਸ ਨਗਰ ਵਿਚੋਂ ਲੰਘ ਰਹੇ ਸਨ ਤਾਂ ਗੁਰੂ ਸਾਹਿਬ ਅਤੇ ਸਾਥੀਆਂ 'ਤੇ ਇੱਕ ਰਾਕਸ਼ ਨੇ ਹਮਲਾ ਕਰ ਦਿੱਤਾ। ਖਾਲਸੀ ਤੋਂ ਗੁਰੂ ਸਾਹਿਬ ਸਕਾਰਦੂ ਪੁੱਜੇ। ਸਕਾਰਦੂ ਵਿੱਚ ਗੁਰੂ ਸਾਹਿਬ ਨੇ ਕਿਲ੍ਹੇ ਕੋਲ ਨਿਵਾਸ ਕੀਤਾ, ਇੱਥੇ ਵੀ ਇੱਕ ਇਤਿਹਾਸਕ ਗੁਰਦੁਆਰਾ ਮੌਜੂਦ ਹੈ। ਸਕਾਰਦੂ ਨੂੰ 'ਨਾਨਕਪੀਰ ਦੀ ਥਾਂ' ਨਾਲ ਵੀ ਯਾਦ ਕੀਤਾ ਜਾਂਦਾ ਹੈ। ਸਕਾਰਦੂ ਤੋਂ ਕਾਰਗਿਲ ਤੱਕ ਇੱਕ ਪੁਰਾਤਨ ਰਸਤਾ ਸੀ। ਇਸੇ ਰਸਤੇ ਰਾਹੀਂ ਚਲਦੇ ਚਲਦੇ ਗੁਰੂ ਸਾਹਿਬ ਦੱਖਣ ਵੱਲ ਪੁੱਜ ਗਏ। ਕਾਰਗਿਲ ਤੋਂ ਦੱਖਣ ਵੱਲ ਜੋਜ਼ੀਲੇ ਦੱਰੇ ਦੀਆਂ ਬਰਫ਼ਾਨੀ ਚੋਟੀਆਂ (17, 321 ਫੁੱਟ ਤੋਂ ਵਧੀਕ) ਨੂੰ ਪਾਰ ਕਰਕੇ ਗੁਰੂ ਸਾਹਿਬ ਬਾਲਤਾਲ ਪੁੱਜੇ।

ਬਾਲਤਾਲ ਤੋਂ ਗੁਰੂ ਸਾਹਿਬ ਬਿਖੜੇ ਪਹਾੜੀ ਤੇ ਬਰਫ਼ਾਨੀ ਰਸਤਿਆਂ ਰਾਹੀਂ ਪ੍ਰਸਿੱਧ ਤੀਰਥ 'ਅਮਰਨਾਥ' ਪੁੱਜ ਗਏ। ਅਮਰਨਾਥ ਤੋਂ ਕਾਫੀ ਪੈਂਡਾਂ ਤਹਿ ਕਰਕੇ ਗੁਰੂ ਸਾਹਿਬ ਕਾਦਰ ਦੀ ਕੁਦਰਤ ਦਾ ਆਨੰਦ ਮਾਣਦੇ ਪਹਿਲਗਾਮ ਦੀ ਖ਼ੂਬਸੂਰਤ ਨਦੀ ਲਿੰਦਰ ਦੇ ਕੰਡੇ ਬੈਠੇ। ਅੱਜ-ਕੱਲ੍ਹ ਇੱਥੇ 'ਗੁਰਦੁਆਰਾ ਸਾਹਿਬ' ਬਣਿਆ ਹੋਇਆ ਹੈ। ਪਹਿਲਗਾਮ ਤੋਂ ਗੁਰੂ ਸਾਹਿਬ "ਐਸ਼ੂ-ਮੁਕਾਮ" ਪਹੁੰਚੇ ਜਿੱਥੇ ਇੱਕ ਆਜੜੀ ਨੇ ਗੁਰੂ ਸਾਹਿਬ ਤੇ ਸਾਥੀਆਂ ਨੂੰ ਬੱਕਰੀਆਂ ਦਾ ਦੁੱਧ ਚੋਅ ਕੇ ਪਿਲਾਇਆ। ਇੱਥੋਂ ਹੀ ਗੁਰੂ ਸਾਹਿਬ ਪ੍ਰਸਿੱਧ 'ਮਟਨ' ਨਗਰ ਪਹੁੰਚੇ। 'ਮਟਨ' ਇੱਕ ਤਾਂ ਮਾਰਤੰਡ ਦੇ ਪੁਰਾਣੇ ਖੰਡਰਾਂ ਕਰਕੇ ਅਤੇ ਦੂਜਾ ਜੋੜਵੇਂ ਚਸ਼ਮਿਆਂ ਕਰਕੇ ਬੜਾ ਮਕਬੂਲ ਸੀ। ਹਿੰਦੂਆਂ ਦੇ ਇਸ ਪੁਰਾਤਨ ਮੰਦਰ ਮਾਰਤੰਡ ਨੂੰ ਆਮਤੌਰ 'ਤੇ 'ਪਾਂਡੋ-ਕੌਰੋਂ' ਵੀ ਆਖਿਆ ਜਾਂਦਾ ਸੀ।

ਪੁਰਾਤਨ ਸਮਿਆਂ ਵਿੱਚ ਇਸ ਮੰਦਰ ਦੀ ਉਚਾਈ 40 ਫੁੱਟ ਦੇ ਕਰੀਬ ਸੀ। ਬ੍ਰਾਹਮਣ ਇਸ ਨੂੰ 'ਪਾਂਡੋ ਦਾ ਘਰ' ਕਰਕੇ ਯਾਦ ਕਰਦੇ ਸਨ। ਮਾਰਤੰਡ ਤੋਂ ਭਾਵ 'ਸੂਰਜ' ਹੈ ਜਿਸ ਕਾਰਨ ਇਹ ਮੰਦਰ ਸਮਰਪਤ ਸੀ। ਇਹ ਮਾਰਤੰਡ ਦਾ ਮੰਦਰ ਕਦੋਂ ਬਣਿਆ, ਇਸ ਬਾਰੇ ਅਸਲੀ-ਗਵਾਹੀ ਕਿਸੇ ਵੀ ਲਿਖਤ ਵਿੱਚ ਨਹੀਂ ਆਈ। ਇਸ ਮੰਦਰ ਦੀ ਸੰਗੇ-ਬੁਨਿਆਦ ਦਾ ਅੰਦਾਜ਼ਾ 370 ਤੋਂ 500 ਏ.ਡੀ. ਤੱਕ ਕੀਤਾ ਜਾਂਦਾ ਹੈ।

ਮਟਨ ਵਿੱਚ ਹੀ ਬ੍ਰਹਮਦਾਸ ਪੰਡਤ ਅਤੇ ਕਮਾਲ ਫਕੀਰ ਨੇ ਆ ਕੇ ਮੁਲਾਕਾਤ ਕੀਤੀ ਸੀ। ਬ੍ਰਹਮਦਾਸ ਤੇ ਕਮਾਲ ਨੇ ਸਿੱਖੀ ਦੇ ਸਰਬ ਸਾਂਝੇ ਪ੍ਰਚਾਰ ਦੀ 'ਮਟਨ' ਵਿੱਚ ਮੰਜੀ ਸਥਾਪਤ ਕਰਕੇ ਇੱਕ 'ਧਰਮਸ਼ਾਲਾ' ਬਣਾਈ। ਬ੍ਰਹਮਦਾਸ ਪੰਡਤ ਦੀ ਬੇਨਤੀ 'ਤੇ ਗੁਰੂ ਨਾਨਕ ਸਾਹਿਬ ਉਸ ਦੇ ਘਰ 'ਬੀਜ ਬਿਹਾੜੇ' ਵੀ ਕੁਝ ਦਿਨ ਠਹਿਰੇ। ਮਟਨ ਵਿੱਚ ਕਈ ਹਫਤੇ ਰਹਿ ਕੇ ਗੁਰੂ ਸਾਹਿਬ ਅਨੰਤਨਾਗ ਗਏ। ਨਾਗਬਲ ਦੇ ਮੁਕਾਮ 'ਤੇ ਗੁਰੂ ਜੀ ਨੇ ਨਿਵਾਸ ਰੱਖਿਆ, ਇੱਥੇ ਵੀ 'ਮਟਨ ਸਾਹਿਬ' ਵਾਂਗ ਇਤਿਹਾਸਕ ਗੁਰਦੁਆਰਾ ਸਾਹਿਬ ਮੌਜੂਦ ਹੈ। ਬੀਜ ਬਿਹਾੜਾ ਤੋਂ ਗੁਰੂ ਸਾਹਿਬ 'ਅਵਾਂਤੀਪੁਰ' ਪੁੱਜੇ ਇੱਥੇ ਅੱਜ-ਕੱਲ੍ਹ ਇਤਿਹਾਸਕ ਗੁਰਦੁਆਰਾ ਹੈ। ਇੱਥੋਂ ਹੀ ਗੁਰੂ ਸਾਹਿਬ ਸ਼ੰਕਰਚਾਰੀਆ ਦੀ ਮਸ਼ਹੂਰ ਟੀਸੀ 'ਤੇ ਬਣੇ ਮੰਦਰ ਵਿੱਚ ਗਏ, ਜਿੱਥੇ ਕਸ਼ਮੀਰ ਦੀ ਪੈਗੰਬਰੀ ਕਵਿਤਰੀ ਲੱਲਾ ਦੇ ਪੈਰੋਕਾਰਾਂ ਤੋਂ ਛੁੱਟ ਬਹੁਤ ਸਾਰੇ ਸ਼ਿਵ-ਫਲਸਫ਼ੇ ਦੇ ਧਾਰਨੀਆਂ ਨੇ ਗੁਰੂ

ਸਾਹਿਬ ਨਾਲ ਬੈਠ ਕੇ ਵਿਚਾਰ-ਵਟਾਂਦਰੇ ਕੀਤੇ। ਸ਼ੰਕਰਾਚਾਰੀਆ ਦੀ ਟੀਸੀ 1000 **ਫੁੱਟ ਉੱਚੀ ਹੈ, ਇੱਥੇ ਗੁਰੂ ਸਾਹਿਬ ਦੀ ਯਾਦ ਬਾਰੇ, ਮੰਦਰ ਦੇ ਕੋਲ ਇੱਕ ਥੜ੍ਹਾ ਕਾਇਮ ਸੀ, ਜਿਸ ਕੋਲ ਪੰਜਾਬੀ ਅਤੇ ਫ਼ਾਰਸੀ ਵਿੱਚ ਪੱਥਰ ਦੀ ਸ਼ਿਲਾ 'ਤੇ ਖੋਦ ਕੇ ਗੁਰੂ ਸਾਹਿਬ ਦੀ ਸ਼ੰਕਰਚਾਰੀਆ ਫੇਰੀ ਦਾ ਜ਼ਿਕਰ ਕੀਤਾ ਸੀ। ਯਾਦ ਰਹੇ ਇਹ ਥੜ੍ਹਾ ਕਸ਼ਮੀਰ ਦੇ ਗੁਰਸਿੱਖਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦੌਰਾਨ ਉਸਾਰਿਆ ਸੀ। ਡੋਗਰਾ ਮਹਾਰਾਜਾ ਪਰਤਾਪ ਸਿੰਹੁ ਸਮੇਂ (1905-1908 ਸੀ.ਈ.) ਦੌਰਾਨ ਉਹ ਥੜ੍ਹਾ ਅਤੇ ਪੱਥਰ ਦੀ ਸ਼ਿਲਾ ਗਾਇਬ ਕੀਤੀਆਂ ਗਈਆਂ ਸਨ। ਇਸ ਦਾ ਜ਼ਿਕਰ ਕਸ਼ਮੀਰ ਦੇ ਸਿੱਖ ਇਤਿਹਾਸ ਵਿੱਚ ਆਉਂਦਾ ਹੈ।**

ਸ਼ੰਕਰਾਚਾਰੀਆ ਦੀ ਟੀਸੀ ਤੋਂ ਹੇਠਾਂ ਉੱਤਰ ਕੇ ਗੁਰੂ ਨਾਨਕ ਸਾਹਿਬ ਨੇ 'ਡੱਲ ਝੀਲ' ਦੇ ਦ੍ਰਿਸ਼ ਨੂੰ ਵੀ ਵੇਖਿਆ। ਡੱਲ ਝੀਲ ਦਾ ਅਨੰਦ ਮਾਣਦੇ ਹੋਏ ਗੁਰੂ ਸਾਹਿਬ ਨੇ ਸਿੱਧੇ ਵੱਡੇ ਚਿਨਾਰ ਦਰੱਖਤ ਹੇਠਾਂ ਆ ਕੇ ਸਮਾਧੀ ਲਾਈ। ਇਸ ਚਿਨਾਰ ਨੂੰ 'ਚਿਨਾਰ ਬਾਬਾ ਨਾਨਕ' ਆਖਿਆ ਜਾਂਦਾ ਸੀ, ਪਰ ਜਦੋਂ ਗੁਰੂ ਨਾਨਕ ਸਾਹਿਬ ਦੇ ਵੱਡੇ ਸਪੁੱਤਰ ਬਾਬਾ ਸ੍ਰੀਚੰਦ ਜੀ ਕਸ਼ਮੀਰ ਫੇਰੀ ਸਮੇਂ ਇਸੇ ਚਿਨਾਰ ਹੇਠਾਂ ਬਹਿ ਕੇ ਸਿੱਖੀ ਦਾ ਪ੍ਰਚਾਰ ਕਰਨ ਲੱਗੇ ਤਾਂ ਇਹ 'ਚਿਨਾਰ ਬਾਬਾ ਸ੍ਰੀਚੰਦ' ਦੇ ਨਾਂਅ ਹੇਠ ਪ੍ਰਸਿੱਧ ਹੋ ਗਿਆ (ਇਹ ਥਾਂ ਅੱਜ ਦੀ ਰੇਜੀਡੇਂਸੀ ਰੋਡ ਤੇ ਹੈ)। ਬਾਬਾ ਸ੍ਰੀਚੰਦ ਜੀ ਕਸ਼ਮੀਰ ਵੱਲ ਦੋ ਵੇਰਾਂ ਆਏ ਪਹਿਲਾਂ 1575 ਸੀ.ਈ. ਨੂੰ ਅਤੇ ਦੂਜੀ ਵੇਰ 1663-64 ਨੂੰ ਸਿੱਖੀ ਪ੍ਰਚਾਰ ਕਰਨ ਦੇ ਨਾਲ-ਨਾਲ ਫਾਰਸੀ ਅਤੇ ਸੰਸਕ੍ਰਿਤ ਭਾਸ਼ਾ ਵਿੱਚ ਪ੍ਰਬੀਨਤਾ ਹਾਸਲ ਕਰਨ ਲਈ ਵੀ ਵਾਦੀ ਵਿੱਚ ਆਏ ਸਨ। ਉਨ੍ਹਾਂ ਨਾਲ ਭਾਈ ਕਮਲੀਆ ਵੀ ਹਮਸਫਰ ਸੀ। ਬਾਬਾ ਜੀ ਦੇ ਇੱਥੇ ਕਾਫ਼ੀ ਮੁਰੀਦ ਬਣੇ।

ਇੱਥੇ ਕੁਝ ਸਮਾਂ ਰਹਿ ਕੇ ਗੁਰੂ ਸਾਹਿਬ ਨੇ ਜਿਹਲਮ ਦਰਿਆ ਪਾਰ ਕਰਕੇ ਰਘੁਨਾਥ ਮੰਦਰ, ਹਜ਼ਰਤ ਬਲ ਦੀ ਮਸੀਤ, ਸ਼ਰੀਕਾ ਦੇਵੀ ਹਿੰਦੂ ਤੀਰਥ ਦੇ ਕੋਲ ਹਰੀ ਪਰਬਤ ਪਹਾੜ ਕੋਲ ਜਾ ਨਿਵਾਸ ਕੀਤਾ।

ਕੁਝ ਸਮਾਂ ਹਰੀ ਪਰਬਤ ਦੇ ਅਸਥਾਨ 'ਤੇ ਰਹਿ ਕੇ ਗੁਰੂ ਸਾਹਿਬ 'ਵੂੱਲਰ ਝੀਲ' ਵੱਲ ਗਏ ਜੋ ਅੱਜ-ਕਲ੍ਹ ਸੰਸਾਰ ਦੀ ਸਾਫ਼ ਪਾਣੀ ਦੀਆਂ ਝੀਲਾਂ ਵਿੱਚੋਂ ਪ੍ਰਸਿੱਧ ਮੰਨੀ ਜਾਂਦੀ ਹੈ। **ਇੱਥੇ ਗੌਰਤਲਬ ਹੈ ਕਿ 'ਹਰੀ ਪਰਬਤ' ਦੇ ਕਿਲ੍ਹੇ ਅੰਦਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਗੁਰੂ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਸਥਾਪਤ ਕੀਤਾ ਗਿਆ ਸੀ।** ਕੋਟ ਤੀਰਥ ਕੋਲ ਹੀ ਇੱਕ ਪੁਰਾਤਨ ਮੰਦਰ ਸੀ, ਜਿਸ ਵਿੱਚ ਜਾ ਕੇ ਗੁਰੂ ਸਾਹਿਬ ਨੇ ਪੰਡਤਾਂ ਨੂੰ ਮੂਰਤੀ ਪੂਜਾ ਕਰਨ ਤੋਂ ਰੋਕ ਕੇ 'ਅਕਾਲ ਪੁਰਖ' ਦੀ ਇਬਾਦਤ ਕਰਨ ਲਈ ਪ੍ਰੇਰਿਆ ਸੀ। ਕੋਟ ਤੀਰਥ ਤੋਂ ਹੁੰਦੇ ਹੋਏ ਗੁਰੂ ਸਾਹਿਬ ਉੜੀ ਦੇ ਰਸਤਿਓਂ ਕੋਹਾਲਾ ਅਤੇ ਉੱਥੋਂ ਹਸਨ ਅਬਦਾਲ (ਪੰਜਾ ਸਾਹਿਬ) ਪਹੁੰਚ ਗਏ। ਹਸਨ ਅਬਦਾਲ ਤੋਂ ਆਪ ਜੀ ਦੱਖਣ ਪੂਰਬ ਵੱਲ ਚਨਾਬ ਪਾਰ ਕਰਕੇ ਸਿਆਲਕੋਟ (ਪਾਕਿਸਤਾਨ) ਪਹੁੰਚੇ ਅਤੇ ਕੁੱਝ ਸਮਾਂ ਇੱਥੇ ਠਹਿਰ ਕੇ ਗੁਰੂ ਸਾਹਿਬ ਪਸਰੂਰ ਤੋਂ ਹੁੰਦੇ ਹੋਏ ਤਲਵੰਡੀ (ਪੰਜਾਬ) ਪੁੱਜੇ। ■■

# ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਗੁਰਦੁਆਰੇ

**ਜੰਮੂ :** ਜੰਮੂ ਸ਼ਹਿਰ ਕਾਫ਼ੀ ਪੁਰਾਣਾ ਸ਼ਹਿਰ ਹੈ। ਰਿਵਾਇਤ ਅਨੁਸਾਰ 'ਜੰਮੂ' ਰਾਜਾ ਜਾਮੂ ਲੋਚਨ ਨੇ ਵਸਾਇਆ ਹੈ। ਸ਼ੁਰੂ ਦੇ ਦੌਰ ਵਿੱਚ ਜਿਹੜੇ ਵੀ ਰਾਜਪੂਤ ਤਵੀ ਦੇ ਸੱਜੇ ਕੰਢੇ 'ਤੇ ਹੁਕਮਰਾਨ ਸਨ ਉਹ 'ਜਸਵਾਲ' ਅਤੇ ਖੱਬੇ ਕੰਢੇ ਦੇ ਹੁਕਮਰਾਨ 'ਬਾਹਵਾਲ' ਕਰ ਕੇ ਪ੍ਰਸਿੱਧ ਸਨ। 'ਰਾਜ ਤਰੰਗਨੀ' ਅਤੇ 'ਨੀਲਤਮ ਪੁਰਾਣ' ਪੁਰਾਤਨ ਪੁਸਤਕਾਂ ਅਨੁਸਾਰ ਜੰਮੂ ਦੇ ਇਲਾਕੇ ਨੂੰ ਵੱਖ-ਵੱਖ ਨਾਂਅ ਦਿੱਤੇ ਗਏ ਹਨ।

ਸਿੱਖ ਤਵਾਰੀਖ ਅਨੁਸਾਰ ਗੁਰੂ ਨਾਨਕ ਸਾਹਿਬ ਆਪਣੀ ਇੱਕ ਉਦਾਸੀ ਸਮੇਂ ਜੰਮੂ ਸ਼ਹਿਰ ਵਿੱਚ ਸਫਰ ਕਰਕੇ ਵੈਸ਼ਨੂੰ ਦੇਵੀ ਦੀ ਗੁਫ਼ਾ ਵੀ ਗਏ। ਮਹਾਰਾਜਾ ਰਣਜੀਤ ਸਿੰਘ ਨੇ ਜਦੋਂ ਜੰਮੂ ਫਤਹਿ ਕੀਤਾ ਤਾਂ ਉਨ੍ਹਾਂ 'ਪੁਰਮੰਡਲ ਤੀਰਥ' ਦੇ ਮੰਦਰ ਉੱਪਰ ਸੋਨੇ ਦੇ ਪੱਤਰੇ ਅਤੇ ਹੋਰ ਬਹੁਤ ਸਾਰੀ ਮਾਇਆ ਭੇਟਾ ਕੀਤਾ ਸੀ।

**ਭੱਦਰਵਾਹ :** ਭਦਰਵਾਹ ਜੰਮੂ ਦੇ ਉੱਤਰ ਪੂਰਬੀ ਸਿਰੇਵੱਲ 154 ਕਿਲੋਮੀਟਰ, ਕਿਸ਼ਤਵਾੜ ਦੇ ਦੱਖਣ ਵਲ 69 ਕਿਲੋਮੀਟਰ, ਚੰਬਾ ਦੇ ਉੱਤਰ ਪੱਛਮ ਵੱਲ 90 ਕਿਲੋਮੀਟਰ ਦੂਰ ਹੈ ਅਤੇ ਬਸੋਲੀ ਦੇ ਉਤਰ ਵੱਲ 91 ਕਿਲੋਮੀਟਰ ਦੂਰ ਹੈ। ਗੁਰੂ ਨਾਨਕ ਸਾਹਿਬ ਜਦੋਂ ਇਸ ਕਸਬੇ ਵਿੱਚ ਆਏ ਸਨ ਤਾਂ ਉਨ੍ਹਾਂ ਲੋਕਾਂ ਨੂੰ 'ਇੱਕ ਅਕਾਲ ਪੁੱਰਖ' ਦੀ ਇਬਾਦਤ ਕਰਨ ਦੀ ਤਾਕੀਦ ਕੀਤੀ। ਗੁਰੂ ਸਾਹਿਬ ਦੀ ਯਾਦ ਵਿੱਚ 'ਗੁਰਦੁਆਰਾ ਸਾਹਿਬ' ਬਣਿਆ ਹੈ। ਨੀਰੂ ਨਾਲੇ ਦੀ ਟਿੱਬੀ 'ਤੇ ਭਦਰਵਾਹ ਦਾ ਪੁਰਾਣਾ ਤੀਰਥ 'ਗੁਪਤ ਗੰਗਾ' ਹੈ ਅਤੇ ਇੱਕ ਕਿਲੋਮੀਟਰ ਦੂਰ 'ਵਾਸਕ ਨਾਗ ਮੰਦਰ' ਵੀ ਮੌਜੂਦ ਹੈ।

**ਕਿਸ਼ਤਵਾੜ :** ਚਿਨਾਬ ਦਰਿਆ ਦੇ ਖੱਬੇ ਹੱਥ ਕਿਸ਼ਤਵਾੜ, ਜੰਮੂ ਕਸ਼ਮੀਰ ਦਾ ਇੱਕ ਪ੍ਰਸਿੱਧ ਕਸਬਾ ਹੈ। ਕਿਸ਼ਤਵਾੜ ਨਾਗਾਂ ਨਾਲ ਸੰਬੰਧਤ ਰਿਹਾ ਹੈ, ਜਿਵੇ. ਗੋਦਰਸ਼ ਨਾਗ, ਕਾਠੀ ਨਾਗ, ਡਾਗਰ ਨਾਗ, ਨਾਗਸੀਨ ਮੌਜੂਦ ਹਨ। ਨਾਗਾਂ ਤੋਂ ਬਾਅਦ ਆਰੀਆ ਲੋਕ ਵੀ ਆਏ। ਇੱਥੇ ਦੀਆਂ ਮੁਸਲਮਾਨ ਜ਼ਿਆਰਤਾਂ ਜਿਵੇਂ ਸਈਦਸ਼ਾਹ ਮੁਹੰਮਦ, ਫਰੀਦ-ਉ-ਦੀਨ ਬਗਦਾਦੀ ਆਦਿ ਪ੍ਰਸਿੱਧ ਹਨ। ਇੱਥੇ ਪੁਰਾਣੇ ਸਮਿਆਂ ਦੇ 'ਸ੍ਰੀ ਨੀਲ ਕੰਠ ਮੰਦਰ' ਅਤੇ 'ਅਸ਼ੱਟਾਬਦੀ ਮੰਦਰ' ਹਿੰਦੂਆਂ ਦੇ ਮਰਕਜ਼ ਰਹੇ ਹਨ। ਕਿਸ਼ਤਵਾੜ ਨੂੰ ਪਹਿਲਾਂ 'ਬੋਟ ਨਗਰ' ਵੀ ਆਖਿਆ ਜਾਂਦਾ ਸੀ। ਜਦੋਂ ਕਿਸ਼ਤਵਾੜ ਸਿੱਖਾਂ ਦੇ ਕਬਜ਼ੇ ਵਿੱਚ ਆਇਆ ਤਾਂ ਇੱਥੋਂ ਦੇ ਪੁਰਾਤਨ ਕਿਲ੍ਹੇ ਨੂੰ 'ਕੈਦਖਾਨੇ' ਵਿੱਚ ਤਬਦੀਲ ਕੀਤਾ ਗਿਆ। 1941 ਈ: ਦੀ ਜਨਗਣਨਾ ਅਨੁਸਾਰ ਇੱਥੋਂ ਦੀ ਸਿੱਖ ਆਬਾਦੀ 123 ਸੀ। ਸਿੱਖ ਤਵਾਰੀਖ ਅਨੁਸਾਰ ਗੁਰੂ ਨਾਨਕ ਸਾਹਿਬ ਇੱਥੇ ਸਿਧਾਂ ਦੀ ਬਗੀਚੀ ਵਿੱਚ ਠਹਿਰੇ ਅਤੇ ਸਿੱਧਾਂ ਨਾਲ ਵਿਚਾਰ ਚਰਚਾ ਕੀਤੀ। 'ਭਦਰਵਾਹ' ਅਤੇ 'ਕਿਸ਼ਤਵਾੜ' ਦੇ ਗੁਰਦੁਆਰਿਆਂ ਦਾ ਨਿਰਮਾਣ ਭਾਈ ਸਾਹਿਬ ਸ਼ੇਰ ਸਿੰਘ (ਐਮ.ਐਸ.ਸੀ.) ਕਸ਼ਮੀਰ ਵਾਲਿਆ ਨੇ ਹੀ ਕੀਤਾ ਹੈ।

**ਗੁਰਦੁਆਰਾ ਪੱਥਰ ਸਾਹਿਬ ਲੇਹ-ਲਿਦਾਖ** : ਲੇਹ ਦੇ ਕੋਲ ਹੀ ਬਾਸਗੋ ਨਗਰ ਹੈ ਜਿਸ ਦੇ ਲੋਕਾਂ ਵਿੱਚ ਪੀੜ੍ਹੀਆਂ ਦਰ ਪੀੜ੍ਹੀਆਂ ਇਹ ਰਵਾਇਤ ਪ੍ਰਚਲਿਤ ਹੈ ਕਿ ਗੁਰੂ ਨਾਨਕ ਸਾਹਿਬ ਆਪਣੇ ਸਾਥੀਆਂ ਸਮੇਤ ਇਸ ਨਗਰ ਆਏ ਸਨ।

'ਗੁਰਦੁਆਰਾ ਪੱਥਰ ਸਾਹਿਬ' ਵਿਚ ਉਹ ਪਵਿੱਤਰ ਪੱਥਰ ਵੀ ਮੌਜੂਦ ਹੈ, ਜਿਸ ਉੱਪਰ ਗੁਰੂ ਸਾਹਿਬ ਦੇ ਸੰਪੂਰਨ ਪਿਛਲੇ (ਪਿੱਠ ਵਾਲੇ) ਪਾਸੇ ਦੇ ਅੰਦਰ ਧੱਸਣ ਦਾ ਅਕਾਰ ਉਕਰਿਆ ਹੋਇਆ ਨਜ਼ਰ ਆਉਂਦਾ ਹੈ। ਇਸ ਨੂੰ ਦੇਖਣ 'ਤੇ ਇੰਝ ਲੱਗਦਾ ਹੈ, ਜਿਵੇਂ ਗੁਰੂ ਸਾਹਿਬ ਅੱਜ ਵੀ ਸਮਾਧੀ ਸਥਿਤ ਬੈਠੇ ਦਰਸ਼ਨ ਦੇ ਰਹੇ ਹਨ। ਇਹ ਪੱਥਰ 8×8 ਫੁੱਟ ਹੈ ਅਤੇ ਇਸ ਪੱਥਰ ਉੱਤੇ ਸਿਰ, ਮੋਢੇ ਅਤੇ ਜਿਸਮ ਦੇ ਉਪਰਲੇ ਹਿੱਸੇ ਦੇ ਨਿਸ਼ਾਨ ਸਾਫ਼ ਨਜ਼ਰੀਂ ਪੈਂਦੇ ਹਨ। ਤਕਰੀਬਨ 30 ਸਾਲ ਪਹਿਲਾਂ (1965) ਤੱਕ ਇੱਥੋਂ ਦੇ ਸਥਾਨਕ ਲਾਮੇ ਹੀ ਇਸ ਪਵਿੱਤਰ ਅਸਥਾਨ ਦੀ ਸੇਵਾ ਸੰਭਾਲ ਕਰਦੇ ਰਹੇ। ਗੁਰਦੁਆਰੇ ਦਾ ਨੀਂਹ ਪੱਥਰ ਮਈ 1977 ਨੂੰ ਰੱਖਿਆ ਗਿਆ ਸੀ। ਇਹ ਗੁਰਦੁਆਰਾ ਲੇਹ-ਕਾਰਗਿਲ ਸੜਕ ਤੋਂ 24 ਕਿਲੋਮੀਟਰ ਦੂਰ ਸਥਿਤ ਹੈ। ਗੁਰਦੁਆਰੇ ਦੀ ਦੇਖ-ਭਾਲ ਲਦਾਖ ਦੇ ਸਿੱਖ ਫੌਜੀ ਹੀ ਕਰਦੇ ਹਨ।

'**ਗੁਰਦੁਆਰਾ ਛੋਟਾ ਨਾਨਕਿਆਣਾ, ਸਿਕਰਦੂ** : ਸਿਕਰਦੂ ਅੱਜ-ਕੱਲ੍ਹ ਪਾਕਿਸਤਾਨ ਵਿਚਲੇ ਕਸ਼ਮੀਰ ਦਾ ਇੱਕ ਪ੍ਰਮੁੱਖ ਨਗਰ ਹੈ। ਸਿਕਰਦੂ ਦੇ ਪ੍ਰਮੁੱਖ ਚੌਕ ਤੋਂ ਕੋਈ ਇੱਕ ਕਿਲੋਮੀਟਰ ਦੂਰ ਇੱਕ ਛੋਟੀ ਜਿਹੀ ਪਹਾੜੀ ਉੱਤੇ ਇੱਕ ਵਿਸ਼ਾਲ ਇਮਾਰਤ ਨਜ਼ਰੀਂ ਪੈਂਦੀ ਹੈ, ਇਹ ਹੀ 'ਗੁਰਦੁਆਰਾ ਛੋਟਾ ਨਾਨਕਿਆਣਾ' ਕਰਕੇ ਪ੍ਰਸਿੱਧ ਹੈ। ਪਹਾੜੀ ਦੇ ਉੱਪਰ ਪ੍ਰਕਾਸ਼ ਅਸਥਾਨ, ਲੰਗਰ ਹਾਲ ਅਤੇ ਰਿਹਾਇਸ਼ੀ ਕਮਰੇ ਹਨ। ਇਸ ਇਮਾਰਤ ਦੇ ਹੇਠਾਂ ਸੜਕ ਦੇ ਉੱਤੇ ਦੁਕਾਨਾਂ ਹਨ, ਜੋ ਗੁਰਦੁਆਰਾ ਦੀ ਮਲਕੀਅਤ ਹਨ। ਇਸੇ ਅਸਥਾਨ ਤੋਂ ਦੋ ਕਿਲੋਮੀਟਰ ਦੂਰ ਸਿਕਰਦੂ ਦਾ ਮਸ਼ਹੂਰ ਕਿੱਲ੍ਹਾ ਹੈ। ਇਸ ਅਸਥਾਨ ਨੂੰ ਮੁਕਾਮੀ ਲੋਕ ਅੱਜ ਵੀ 'ਅਸਥਾਨ ਨਾਨਕ ਪੀਰ' ਕਹਿ ਕੇ ਬੁਲਾਉਂਦੇ ਹਨ।

**ਗੁਰਦੁਆਰਾ ਨਾਨਕਸਰ ਮਟਨ ਸਾਹਿਬ** :

ਇਹ ਗੁਰਦੁਆਰਾ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਹੈ ਅਤੇ ਕਾਫ਼ੀ ਪਸਿੱਧ ਹੈ ਜਿਸ ਦਾ ਜ਼ਿਕਰ ਤਕਰੀਬਨ ਸਾਰੇ ਤਵਾਰੀਖ਼ਦਾਨਾਂ ਨੇ ਕੀਤਾ ਹੈ। ਇਹ ਗੁਰਦੁਆਰਾ ਸ਼੍ਰੀਨਗਰ ਸ਼ਹਿਰ ਤੋਂ 57 ਕਿਲੋਮੀਟਰ ਦੂਰ ਅਨੰਤਨਾਗ ਦੇ ਕੋਲ ਸਥਿਤ ਹੈ। ਇਥੇ ਨਾਲ ਹੀ ਮਟਨ ਪਹਾੜੀ ਦੇ ਲਾਗਲੇ ਜੰਗਲ ਵਿੱਚ 'ਜੁਮਾਂਚੋਪੇ' ਦੀ ਦਾਸਤਾਨ ਦਾ ਜ਼ਿਕਰ ਵੀ ਆਇਆ ਹੈ ਜੋ ਬਾਅਦ ਵਿੱਚ 'ਕਮਾਲ' ਫ਼ਕੀਰ ਕਰਕੇ ਪ੍ਰਸਿੱਧ ਹੋਇਆ। ਗੁਰੂ ਸਾਹਿਬ ਮਟਨ ਉਸ ਥਾਂ ਬੈਠੇ ਸਨ, ਜਿਸ ਨੂੰ 'ਮਛ ਭਵਨ' ਕਹਿੰਦੇ ਹਨ, ਇਹ ਥਾਂ ਮਟਨ ਦੇ ਜੋੜਵੇਂ ਚਸ਼ਮਿਆਂ ਨਾਲ ਪੈਂਦੀ ਹੈ।

**ਚਸ਼ਮੇ ਦੇ ਵਿੱਚਕਾਰ ਇਕ ਵੱਡਾ ਪੱਥਰ ਦਾ ਥੜ੍ਹਾ ਸੀ ਜਿਸ 'ਤੇ ਬਹਿ ਕੇ ਗੁਰੂ ਸਾਹਿਬ ਨੇਂ ਬ੍ਰਹਮ ਦਾਸ ਪੰਡਤ ਨਾਲ ਵਿਚਾਰ ਗੋਸ਼ਟੀ ਕੀਤੀ ਸੀ।** ਗੁਰੂਸਾਹਿਬ ਨੇ ਉਸ ਦਾ ਹੰਕਾਰ ਤੋੜਿਆ ਸੀ ਅਤੇ ਉਸ ਗੁਰੂ ਜੀ ਦੇ ਚਰਨਾਂ ਵਿੱਚ ਭੁੱਲ ਬਖਸ਼ਾਈ।

ਇਸ ਪੱਥਰ ਦੇ ਥੜ੍ਹੇ ਦੇ ਗਿਰ ਚੁੱਕੇ ਟੁਕੜੇ ਚਸ਼ਮੇ ਵਿੱਚ ਨਜ਼ਰੀਂ ਪੈਂਦੇ ਹਨ। ਇਸ ਦੇ ਆਲੇ-ਦੁਆਲੇ ਨਾ ਕੋਈ ਪੱਥਰ ਦੀ ਦੀਵਾਰ ਸੀ ਅਤੇ ਨਾ ਕੋਈ ਹਿੰਦੂ ਮੰਦਰ ਮੌਜੂਦ ਸੀ। ਇਕ ਹੋਰ ਤਵਾਰੀਖ਼ਦਾਨ ਦੇ ਅਨੁਸਾਰ ਪੱਥਰ ਦੀ ਦੀਵਾਰ ਅਤੇ ਬਾਗ ਬਾਦਸ਼ਾਹ ਸ਼ਾਹਜਹਾਨ ਨੇ ਬਣਵਾਇਆ ਸੀ।

ਕਾਫ਼ੀ ਸਮੇਂ ਬਾਅਦ ਸ੍ਰ: ਗੁਰਮੁਖ ਸਿੰਘ (ਜੋ ਅਫ਼ਗਾਨ ਗਵਰਨਰ ਕਸ਼ਮੀਰ ਨੂਰਦੀਨ ਬਾਮਜ਼ੀ ਦੇ ਸਮੇਂ ਮੈਂਬਰ-ਖਾਸ ਸੀ) ਨੇ ਇੱਕ ਸ਼ਾਨਦਾਰ ਗੁਰਦੁਆਰੇ ਦੀ ਇਮਾਰਤ 1766 ਸੀ.ਈ. ਵਿੱਚ ਇਸ ਥਾਂ ਬਣਾਈ। ਖਾਲਸਾ ਰਾਜ ਸਮੇਂ 1821 ਸੀ.ਈ. ਨੂੰ ਸ੍ਰ: ਹਰੀ ਸਿੰਘ ਨਲੂਆ ਗਵਰਨਰ ਕਸ਼ਮੀਰ ਨੇ ਜੋੜਵੇਂ ਮਟਨ ਦੇ ਚਸ਼ਮਿਆਂ ਦੇ ਤਿੰਨਾਂ ਪਾਸਿਆਂ ਤੇ ਛੋਟੇ-ਛੋਟੇ ਸੱਤ (7) ਗੁਰਦੁਆਰੇ ਤਾਮੀਰ ਕੀਤੇ। ਜਿਨ੍ਹਾਂ ਵਿੱਚ ਸੱਤ 'ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਹੁੰਦਾ ਸੀ। ਇਨ੍ਹਾਂ ਗੁਰਦੁਆਰਿਆਂ ਨਾਲ ਹੀ 84 ਕਮਰੇ ਤਾਮੀਰ ਕੀਤੇ ਗਏ ਸਨ।

**ਡੋਗਰਾ ਮਹਾਰਾਜਾ ਪ੍ਰਤਾਪ ਸਿੰਘ ਦੇ ਦੌਰ ਵਿੱਚ (1905-1909 ਸੀ.ਈ.) ਇਹ ਸੱਤ ਗੁਰਦੁਆਰੇ ਕਿਸੇ ਸਾਜ਼ਿਸ਼ ਤਹਿਤ ਉਖਾੜ ਦਿੱਤੇ ਗਏ। ਜਿਥੇ ਚਸ਼ਮੇ ਵਿਚਕਾਰ ਪੱਥਰ ਦਾ ਥੜ੍ਹਾ ਸੀ ਉੱਥੇ ਇੱਕ ਮੰਦਰ 1944 ਸੀ.ਈ. ਵਿੱਚ ਬਣਾਇਆ ਗਿਆ। ਸ੍ਰ: ਸੇਵਾ ਰਾਮ ਸਿੰਘ ਇਤਿਹਾਸਕਾਰ ਜਦੋਂ 1908 ਸੀ.ਈ. ਵਿੱਚ ਮਟਨ ਸਾਹਿਬ ਦੇ ਦਰਸ਼ਨਾਂ ਲਈ ਆਏ ਤਾਂ ਉਨ੍ਹਾਂ ਇਕੋ ਗੁਰਦੁਆਰਾ ਆਪਣੀ ਅੱਖੀਂ ਵੇਖਿਆ।**

**'ਮਹਾਨ ਕੋਸ਼' ਅਨੁਸਾਰ ਇਸ ਇਤਿਹਾਸਕ ਗੁਰਦੁਆਰੇ ਨਾਲ ਸਾਲਾਨਾ 50/- ਰੁਪਏ ਜਾਗੀਰ ਵੀ ਲੱਗੀ ਹੋਈ ਸੀ ਜੋ ਡੋਗਰਾ ਰਾਜ ਵਿੱਚ ਬੰਦ ਕੀਤੀ ਗਈ। ਕਈ ਵੇਰਾਂ ਕਸ਼ਮੀਰੀ ਪੰਡਤਾਂ ਨੇ ਇਸ ਗੁਰਦੁਆਰੇ ਬਾਰੇ ਝਗੜੇ ਕੀਤੇ। ਸਿੱਖਾਂ ਨੇ 'ਮਟਨ ਮੋਰਚਾ' ਵੀ ਲਾਇਆ। ਅਨੇਕਾਂ ਸਿੱਖ ਜੇਲ੍ਹ ਗਏ। ਅੱਜਕੱਲ ਇਹ ਮਾਮਲਾ ਹਿੰਦੋਸਤਾਨ ਦੀ ਸੁਪਰੀਮ ਕੋਰਟ ਵਿੱਚ ਹੈ।**

ਅੱਜ ਕਲ੍ਹ ਇਕੋ ਗੁਰਦੁਆਰਾ ਚਸ਼ਮੇ ਦੇ ਸੱਜੇ ਪਾਸੇ, ਸੂਰੀਆ ਮੰਦਰ ਲਾਗੇ ਸ਼ੁਸ਼ੋਭਿਤ ਹੈ। ਕੇਸਰੀ ਨਿਸ਼ਾਨ 35 ਫੁੱਟ ਉੱਚਾ ਝੂਲ ਰਿਹਾ ਹੈ ਅਤੇ ਇਸ ਦੀ ਚੌੜਾਈ 3 ਫੁੱਟ ਹੈ। ਹੇਠਾਂ ਚੌਰਸ 8 ਫੁੱਟ ਦੇ ਕਰੀਬ ਹੈ। ਇਸ ਗੁਰਦੁਆਰੇ ਸਾਹਿਬ ਵਿੱਚ ਇੱਕ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਤਾਰਵੀਂ ਸ਼ਤਾਬਦੀ ਦੀ ਹੈ ਜਿਸ ਦਾ ਪਹਿਲੇ ਦੋ ਸਫਾ ਸੋਨੇ ਦੀ ਸਿਹਾਈ (Golden Ink) ਨਾਲ ਸ੍ਰ: ਹਰੀ ਸਿੰਘ ਨਲੂਆ ਨੇ ਲਿਖੇ ਦਸੇ ਜਾਂਦੇ ਹਨ। ਇਕ ਬੋਰਡ ਲਟਕਦਾ ਹੈ ਜਿਸ 'ਤੇ ਇਹ ਅੱਖਰ ਲਿਖੇ ਗਏ ਹਨ:

"ਗੁਰਦੁਆਰਾ ਪਹਿਲੀ ਪਾਤਸ਼ਾਹੀ ਨਾਨਕਸਰ
ਮਟਨ ਸਾਹਿਬ ਕਸ਼ਮੀਰ ਯਹਾਂ ਗੁਰੂ ਜੀ ਨੇ
ਬ੍ਰਹਿਮ ਦਾਸ ਪੰਡਤ ਸੇ ਗੋਸ਼ਟ ਕੀ।"

**ਅਸਲ ਵਿੱਚ ਜਿਥੇ ਗੁਰੂ ਸਾਹਬ ਨੇ ਗੋਸ਼ਟ ਕੀਤੀ ਸੀ ਉੱਥੇ ਡੋਗਰਾ ਰਾਜ ਵਿੱਚ 'ਮੰਦਰ' ਬਣਵਾਇਆ ਗਿਆ ਹੈ।**

**ਗੁਰਦੁਆਰਾ ਨਾਨਕ ਅਸਥਾਨ, ਅਨੰਤਨਾਗ** : ਇਹ ਗੁਰਦੁਆਰਾ ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ (ਸਫ਼ਰ) ਨਾਲ ਸੰਬੰਧਤ ਹੈ ਜਦੋਂ ਗੁਰੂ ਸਾਹਿਬ 1516 ਸੀ.ਈ. ਨੂੰ ਕਸ਼ਮੀਰ ਆਏ ਸਨ। ਗੁਰੂ ਸਾਹਿਬ ਨੇ ਅਨੰਤਨਾਗ ਤੋਂ ਬਾਹਰਵਾਰ 'ਨਾਗਬਲ ਦੇ ਚਸ਼ਮੇ' ਕੋਲ ਕਿਆਮ ਕੀਤਾ ਸੀ। ਕੀ ਗੁਰੂ ਨਾਨਕ ਸਾਹਿਬ ਅੱਛਾਬਲ, ਕੁਕੜਨਾਗ, ਵੈਰੀਨਾਗ ਆਦਿ ਆਸ-ਪਾਸ ਥਾਵਾਂ 'ਤੇ ਵੀ ਗਏ ਸਨ ? ਇਹ ਨੁਕਤਾ ਖੋਜ ਦੀ ਮੰਗ ਕਰਦਾ ਹੈ।

ਇਹ ਗੁਰਦੁਆਰਾ ਸਾਹਿਬ ਸਿੱਖ ਰਾਜ ਤੋਂ ਪਹਿਲਾਂ ਹੀ ਇਥੇ ਕਾਇਮ ਹੋ ਚੁੱਕਾ ਸੀ। ਸਿੱਖ ਰਾਜ ਸਮੇਂ ਇਸ ਗੁਰਦੁਆਰੇ ਨਾਲ ਕਾਫ਼ੀ ਜਾਗੀਰਾਂ ਲੱਗੀਆਂ ਹੋਈਆਂ ਸਨ, ਜਿਸ ਦੀ ਗਵਾਹੀ ਪੁਰਾਣੇ ਰਿਸ਼ਾਦਾਂ ਤੋਂ ਮਿਲਦੀ ਹੈ। **1945 ਸੀ. ਈ. ਭਾਵ ਡੋਗਰਾ ਰਾਜ ਵਿੱਚ (ਮਹਾਰਾਜਾ ਹਰੀ ਸਿੰਘ ਸਮੇਂ) ਗੁਰਦੁਆਰਾ 'ਨਾਨਕਸਰ ਮਟਨ' ਅਤੇ ਗੁਰਦੁਆਰਾ ਅਨੰਤਨਾਗ ਨੂੰ ਹਿੰਦੂ ਪ੍ਰਾਪਟੀ ਕਰਾਰ ਦੇਣ ਦੀ ਸਾਜਿਸ਼ ਨਮੂਦਾਰ ਹੋਈ। ਧਰਮ ਅਰਥ ਕੌਂਸਲ ਵਲੋਂ ਸ੍ਰੀਨਗਰ ਵਿਖੇ ਕੇਸ ਦਾਇਰ ਕੀਤੇ ਗਏ ਉਸ ਸਮੇਂ ਕੁਝ ਗੁਰਸਿੱਖਾਂ ਅਤੇ ਚਿੰਤਕਾਂ ਨੇ ਇਨ੍ਹਾਂ ਗੁਰਦੁਆਰਿਆਂ ਦੀ ਪ੍ਰਾਚੀਨ ਤਵਾਰੀਖ਼ ਸਿੱਧ ਕਰਨ ਲਈ ਮਟਨ ਦੇ ਸਿੱਖਾਂ ਪਾਸੋਂ ਪੁਰਾਣੇ (ਰਿਸ਼ਾਦ) ਢੂੰਡ ਕੇ ਸਿੱਖ ਕਾਜ਼ ਨੂੰ ਮਜਬੂਤ ਕੀਤਾ ਅਤੇ ਅਹਿਮ ਭੂਮਿਕਾ ਨਿਭਾਈ। ਇਸ ਦਾ ਸਿਹਰਾ ਸ਼੍ਰੋਮਣੀ ਖਾਲਸਾ ਦਰਬਾਰ ਜੰਮੂ ਕਸ਼ਮੀਰ ਦੇ ਅਣਥੱਕ ਕਾਰਕੁਨਾਂ ਨੂੰ ਜਾਂਦਾ ਹੈ। ਇੰਜ ਡੋਗਰੇ ਰਾਜਿਆਂ ਦੀ ਸਾਜਿਸ਼ ਨੂੰ ਬੇ-ਨਕਾਬ ਕੀਤਾ।**

**ਗੁਰਦੁਆਰਾ ਗੁਰੂ ਨਾਨਕ ਸਾਹਿਬ, ਬੀਜ ਬਿਹਾੜਾ** : ਬੀਜ ਬਿਹਾੜਾ ਨਗਰ ਅਨੰਤਨਾਗ ਤੋਂ 6 ਕਿਲੋਮੀਟਰ ਅਤੇ ਅਵਾਂਤੀਪੁਰਾ ਤੋਂ 13 ਕਿਲੋਮੀਟਰ ਦੂਰ ਹੈ। ਇਹ ਇੱਕ ਪੁਰਾਤਨ ਨਗਰ ਹੈ ਜੋ ਦਰਿਆ ਜਿਹਲਮ ਦੇ ਦੋਵੇਂ ਕੰਢਿਆਂ 'ਤੇ ਆਬਾਦ ਹੈ। ਏਥੋਂ ਦਾ ਬ੍ਰਹਮਦਾਸ, ਬਾਅਦ ਵਿੱਚ ਗੁਰੂ ਸਾਹਿਬ ਦਾ ਸਿੱਖ ਬਣ ਕੇ ਪ੍ਰਚਾਰਕ ਬਣਿਆ। 1631 ਵਿੱਚ ਦਾਰਾ ਸ਼ਿਕੋਹ ਨੇ ਦਰਿਆ ਜਿਹਲਮ ਉੱਪਰ ਇੱਕ ਪੁਲ ਬਣਾਇਆ ਜੋ ਬਾਅਦ ਵਿੱਚ ਸਿੱਖ ਗਵਰਨਰ, ਕਰਨਲ ਮੀਆਂ ਸਿੰਘ ਨੇ ਨਵੇਂ ਸਿਰਿਓਂ ਉਸਾਰਿਆ। ਅੱਜ-ਕੱਲ੍ਹ ਇਹ ਇਤਿਹਾਸਕ ਅਸਥਾਨ 'ਗੁਰਦੁਆਰਾ ਗੁਰੂ ਨਾਨਕ ਸਾਹਿਬ' ਦਰਿਆ ਜਿਹਲਮ ਦੇ ਖੱਬੇ ਕੰਢੇ ਕੋਲ ਕਾਰਸੇਵਾ ਵਾਲੇ ਬਾਬਿਆਂ ਉਸਾਰਿਆ ਹੈ। ਇਸ ਦਾ ਪ੍ਰਬੰਧ ਗੁਰਦੁਆਰਾ ਪ੍ਰਬੰਧਕ ਕਮੇਟੀ ਅਨੰਤਨਾਗ ਕਰਦੀ ਹੈ।

**ਗੁਰਦੁਆਰਾ ਗੁਰੂ ਨਾਨਕ ਸਾਹਿਬ, ਅਵਾਂਤੀਪੁਰਾ** : ਅਵਾਂਤੀਪੁਰਾ ਇੱਕ ਪੁਰਾਤਨ ਸ਼ਹਿਰ ਹੈ ਜੋ ਸ੍ਰੀਨਗਰ ਤੋਂ ਕੇਵਲ 29 ਕਿਲੋਮੀਟਰ ਦੂਰ ਹੈ। ਇਹ ਕਸ਼ਮੀਰ ਦੇ ਪੁਲਵਾਮਾ ਜ਼ਿਲ੍ਹੇ ਵਿੱਚ ਆਉਂਦਾ ਹੈ। ਇੱਥੇ ਹਿੰਦੂਆਂ ਦੇ ਪੁਰਾਤਨ ਮੰਦਰ ਸਨ ਜੋ ਸੁਲਤਾਨ ਲੋਧੀ ਨੇ ਢਾਹ ਦਿੱਤੇ ਸਨ। ਅਨੰਤਨਾਗ ਤੋਂ ਸ੍ਰੀਨਗਰ ਜਾਣ ਸਮੇਂ ਗੁਰੂ ਨਾਨਕ ਸਾਹਿਬ ਪਹਿਲਾਂ ਬੀਜ ਬਿਹਾੜਾ ਠਹਿਰੇ ਸਨ ਅਤੇ ਬਾਅਦ ਵਿੱਚ ਅਵਾਂਤੀਪੁਰਾ ਬਿਰਾਜੇ ਸਨ। ਇੱਥੇ ਹੁਣ ਗੁਰੂ ਸਾਹਿਬ ਦੀ ਯਾਦ ਵਿੱਚ ਇਤਿਹਾਸਕ 'ਗੁਰਦੁਆਰਾ ਗੁਰੂ ਨਾਨਕ ਸਾਹਿਬ' ਦੀ ਸੁੰਦਰ ਇਮਾਰਤ ਸੜਕ ਦੇ ਕਿਨਾਰੇ ਸੁਸ਼ੋਭਿਤ ਹੈ।

**ਗੁਰਦੁਆਰਾ ਗੁਰੂ ਨਾਨਕ ਸਾਹਿਬ, ਹਰੀ ਪਰਬਤ, ਸ੍ਰੀਨਗਰ :** ਸ੍ਰੀਨਗਰ ਵਿੱਚ ਗੁਰੂ ਨਾਨਕ ਸਾਹਿਬ, ਹਰੀ ਪਰਬਤ ਦੇ ਕਿਲੇ ਅੰਦਰ ਵਿਰਾਜੇ ਸਨ। ਇਹ ਗੁਰਦੁਆਰਾ ਸਿੱਖ ਰਾਜ ਸਮੇਂ ਸ: ਹਰੀ ਸਿੰਘ ਨਲਵਾ ਦੇ ਯਤਨਾਂ ਸਦਕਾ, ਪੁਰਾਣੇ ਗੁਰ ਸਿੱਖਾਂ ਤੋਂ ਨਿਸ਼ਾਨਦਈ ਕਰਕੇ ਬਣਾਇਆ ਗਿਆ ਸੀ।

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਸਫ਼ਾ 1156 ਤੇ ਇਸ ਗੁਰਦੁਆਰੇ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ : "ਗੁਰੂ ਨਾਨਕ ਸਾਹਿਬ ਹਰੀ ਪਰਬਤ ਤੇ ਵਿਰਾਜੇ ਸਨ, ਮਹਾਰਾਜਾ ਰਣਜੀਤ ਸਿੰਘ ਸਾਹਿਬ ਨੇ ਪੁਰਾਣੇ ਸਿੱਖਾਂ ਤੋਂ ਠੀਕ ਥਾਂ ਪਤਾ ਕਰਕੇ ਪਰਬਤ ਕਿਲ੍ਹੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਇਆ ਅਤੇ ਸੇਵਾ ਲਈ ਗ੍ਰੰਥੀ ਮੁਕਰਰ ਕੀਤਾ, ਜੋ ਵਰਤਮਾਨ ਸਮੇਂ ਵੀ ਰਿਆਸਤ ਵਲੋਂ ਹੈ। ਮਹਾਰਾਜਾ ਗੁਲਾਬ ਸਿੰਘ ਨੇ ਗੁਰਦੁਆਰੇ ਦੇ ਪਾਸ ਇਕ ਹਿੰਦੂ ਮੰਦਰ ਭੀ ਬਣਵਾ ਦਿੱਤਾ।"

ਇਸ ਗੁਰਦੁਆਰੇ ਦੀ ਦੇਖਰੇਖ ਦੀ ਜ਼ੁੰਮੇਵਾਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀਨਗਰ ਦੇ ਦਾਇਰਾ ਇਖਤਿਆਰ ਵਿੱਚ ਆਉਂਦੀ ਹੈ। ਹਰੀ ਪਰਬੱਤ ਦੇ ਬਾਹਰ ਹੀ ਕਾਠੀ ਦਰਵਾਜੇ ਕੋਲ ਗੁਰੂ ਹਰਿਗੋਬਿੰਦ ਸਾਹਿਬ ਦਾ ਇਤਿਹਾਸਕ ਅਸਥਾਨ ਹੈ। ਗੁਰੂ ਹਰਿਰਾਇ ਸਾਹਿਬ ਦਾ ਇਤਿਹਾਸਕ ਗੁਰਦੁਆਰਾ, ਹੱਕ ਬਾਜ਼ਾਰ ਵਿੱਚ ਮੌਜੂਦ ਸੀ, ਜਿਸ ਨੂੰ ਸਿੱਖ ਰਾਜ ਸਮੇਂ 'ਚਾਏ ਗੁਰੂ ਹਰਿਰਾਇ ਸਾਹਿਬ, ਹੱਕ ਬਾਜ਼ਾਰ' ਆਖਿਆ ਜਾਂਦਾ ਸੀ। ਜੋ ਸਮੇਂ ਦੀ ਗਰਦਸ਼ ਨਾਲ ਹੁਣ ਆਲੋਪ ਹੋ ਚੁੱਕਾ ਹੈ।

**ਗੁਰਦੁਆਰਾ ਗੁਰੂ ਨਾਨਕ ਚਰਨ ਅਸਥਾਨ, ਬੇਰਵਾ :** ਕਸ਼ਮੀਰ ਦੇ ਜ਼ਿਲ੍ਹਾ ਬਡਗਾਮ ਵਿੱਚ ਬੇਰਵਾ ਨਗਰ ਆਉਂਦਾ ਹੈ ਜੋ ਸ੍ਰੀਨਗਰ ਤੋਂ ਦੱਖਣ ਪੱਛਮ ਵੱਲ 35 ਕਿਲੋਮੀਟਰ ਦੂਰ ਹੈ। ਇੱਥੇ ਗੁਰੂ ਸਾਹਿਬ ਦੀ ਯਾਦ ਵਿੱਚ ਇਤਿਹਾਸਕ ਗੁਰਦੁਆਰਾ "ਗੁਰੂ ਨਾਨਕ ਚਰਨ ਅਸਥਾਨ" ਦਖਣੀ ਵਾਰਾਂ ਬਣਿਆ ਹੋਇਆ ਹੈ। 1948 ਵਿੱਚ ਆਏ ਹੜ੍ਹਾਂ ਕਾਰਨ ਇਸ ਗੁਰਦੁਆਰੇ ਦੀ ਇਮਾਰਤ ਰੁੜ੍ਹ ਗਈ ਸੀ। ਬਾਅਦ ਵਿੱਚ ਕੇਵਲ ਇੱਕ ਕਮਰਾ ਯਾਦਗਾਰ ਵਜੋਂ ਬਣਾਇਆ ਗਿਆ ਸੀ। ਅਜੋਕੀ ਇਮਾਰਤ 1975 ਵਿੱਚ ਦੋ ਮੰਜ਼ਲੀ ਬਣੀ ਹੈ। ਗੁਰਦੁਆਰੇ ਦਾ ਪ੍ਰਬੰਧ ਗੁਰਦੁਆਰਾ ਪ੍ਰਬੰਧਕ ਕਮੇਟੀ ਜ਼ਿਲਾ ਬਡਗਾਮ ਕਰਦੀ ਹੈ।

# ਗੁਰੂ ਹਰਿਗੋਬਿੰਦ ਸਾਹਿਬ ਦਾ ਸ.ਫਰ

# (1590-1644)

ਗੁਰੂ ਹਰਿਗੋਬਿੰਦ ਸਾਹਿਬ ਨੇ ਗਵਾਲੀਅਰ ਕਿਲ੍ਹੇ ਵਿੱਚੋਂ ਰਿਹਾਈ ਤੋਂ ਬਾਅਦ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨੂੰ ਦੂਰ-ਦਰਾਡੇ ਇਲਾਕਿਆਂ ਵਿੱਚ ਪ੍ਰਚਾਰਨ ਅਤੇ ਦ੍ਰਿੜ੍ਹ ਕਰਾਉਣ ਨੂੰ ਖਾਸ ਅਹਿਮੀਅਤ ਦਿੱਤੀ। ਗਵਾਲੀਅਰ ਕਿਲ੍ਹੇ ਤੋਂ ਗੁਰੂ

ਹਰਿਗੋਬਿੰਦ ਸਾਹਿਬ ਦੀ ਰਿਹਾਈ 1619 ਸੀ: ਈ: ਵਿੱਚ ਹੋਈ ਜਿਸ ਦੀ ਗਵਾਹੀ 'ਭਟਵਹੀ' ਦੇਂਦੀ ਹੈ :

*"ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਸੋਢੀ ਖੜ੍ਹੀ, ਚੱਕ ਗੁਰੂ ਕਾ, ਪਰਾਗਣਾ ਨਿਝਰਆਲਾ, ਸੰਮਤ ਸੋਲਾਂ ਸੌ ਛਿਹਤ੍ਰਾ ਕੱਤਕ ਮਾਸੇ ਕ੍ਰਿਸ਼ਨਾ ਪੱਖੇ ਚੌਦਸ ਕੇ ਦਿਹੁੰ ਗੁਰੂ ਜੀ ਬਾਵਨ ਰਾਜਯੋ. ਕੇ ਗੈਲ ਗੁੜ੍ਹ ਗੁਆਲੀਅਰ ਸੇ ਬੰਧਨ ਮਕਤ ਹੋਏ। (ਭਟਵਹੀ ਤਲਉਢਾ, ਪਰਗਣਾ, ਜੀਂਦ)*

1619 ਸੀ: ਈ: ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਦੇ ਬਾਦਸ਼ਾਹ ਜਹਾਂਗੀਰ ਨਾਲ ਦੋਸਤਾਨਾ ਸੰਬੰਧ ਹੋ ਗਏ ਸਨ। ਇਸੇ ਲਈ ਗੁਰੂ ਹਰਿਗੋਬਿੰਦ ਸਾਹਿਬ ਤੇ ਬਾਦਸ਼ਾਹ ਜਹਾਂਗੀਰ ਕਸ਼ਮੀਰ ਵੱਲ ਇਕੱਠੇ ਘੋੜੀਆਂ 'ਤੇ ਸਵਾਰ ਹੋ ਕੇ ਗਏ।

ਗੁਰੂ ਹਰਿਗੋਬਿੰਦ ਸਾਹਿਬ ਜਹਾਂਗੀਰ ਬਾਦਸ਼ਾਹ ਨਾਲ 1620 ਸੀ: ਈ: ਨੂੰ ਤੇਜ਼-ਰਫ਼ਤਾਰ ਨੀਲੇ ਘੋੜੇ 'ਤੇ ਸਵਾਰ ਹੋਕੇ ਸਿਆਲਕੋਟ, ਮਲੋਟੀਆਂ, ਵਜ਼ੀਰਾਬਾਦ, ਮੀਰਪੁਰ, ਭਿੰਬਰ, ਬਹਿਰਾਮ ਰਾਹੀਂ ਸ਼ੁਪਈਆਂ ਪੁੱਜੇ। ਮੀਰਪੁਰ ਵਿੱਚ ਹੀ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਬੀਰੂ ਦੱਤ (ਬੀਰਮਸ਼ਾਹ) ਬ੍ਰਾਹਮਣ ਨੂੰ ਸਿੱਖੀ ਦਾ ਉਪਦੇਸ਼ ਦੇ ਕੇ ਸਿੱਖੀ ਧਾਰਨ ਕਰਾਈ। ਬਹੁਤ ਸਾਰੇ ਦੱਤ ਘਰਾਣੇ ਦੇ ਲੋਕ ਪੁਣਛ ਤੱਕ ਗੁਰੂ ਹਰਿਗੋਬਿੰਦ ਸਾਹਿਬ ਨਾਲ ਆਏ ਸਨ। ਗੁਰੂ ਸਾਹਿਬ ਨੇ ਬੀਰਮਸ਼ਾਹ ਤੋਂ ਬਾਅਦ ਕੋਟ ਪਿੰਡ ਦੇ ਝੰਗਣ ਬ੍ਰਾਹਮਣ ਨੂੰ ਸਿੱਖੀ ਦਾ ਦਾਨ ਬਖ਼ਸ਼ਿਆ। ਭਿੰਬਰ ਤੋਂ ਦੂਰ ਦਸ ਮੀਲ 'ਤੇ ਸਮਾਣੀ ਪਿੰਡ ਦੇ ਭਾਈ ਮੂਲ ਨੇ ਵੀ ਗੁਰੂ ਸਾਹਿਬ ਦੀ ਸਿੱਖੀ ਧਾਰਨ ਕੀਤੀ। ਪੁਰਾਤਨ ਫ਼ਾਰਸੀ ਪੁਸਤਕ 'ਦਬਿਸਤਾਨ ਮਜ਼ਾਹਿਬ' ਦਾ ਕਰਤਾ ਲਿੱਖਦਾ ਹੈ ਕਿ 'ਝੰਡਾ' ਨਾਮ ਦਾ ਇੱਕ ਸਿੱਖ ਬੈਰਾਮ, ਪਹਾੜੀ ਇਲ਼ਾਕੇ ਦਾ ਵਾਕਫ ਹੋਣ ਕਾਰਨ, ਗੁਰੂ ਜੀ ਨੂੰ ਜੰਗਲਾਂ ਆਦਿ ਵਿਚੋਂ ਰਾਹ ਦਸਦਾ ਰਿਹਾ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਇਕ ਟਿਕਾਣੇ 'ਤੇ ਗੁਰੂ ਜੀ ਨੇ ਭਾਈ ਝੰਡੇ ਨੂੰ ਖੜ੍ਹਾ ਰਹਿਣ ਦਾ ਹੁਕਮ ਕੀਤਾ ਤੇ ਕਿਹਾ ਕਿ ਅਸੀਂ ਹੱਟ ਕੇ ਆਵਾਂਗੇ ਤਾਂ ਸਾਡੇ ਨਾਲ ਚੱਲੀਂ। ਗੁਰੂ ਜੀ ਅੱਗੇ ਜਾ ਕੇ ਕਿਸੇ ਹੋਰ ਰਾਹ ਥਾਣੀਂ ਡੇਰੇ ਆ ਗਏ ਤੇ ਝੰਡਾ ਉੱਥੇ ਹੀ ਖੜੋਤਾ ਰਾਹ ਤੱਕਦਾ ਰਿਹਾ। ਜਦ ਗੁਰੂ ਜੀ ਤੀਜੇ ਦਿਨ ਸਪੀਸਨ (ਸ਼ੁਪਈਆ) ਦੇ ਮੈਦਾਨ ਵਿਚੋਂ ਮੁੜੇ ਤਾਂ ਝੰਡੇ ਨੂੰ ਉਸੇ ਥਾਂ ਖਲੋਤਾ ਦੇਖ ਕੇ ਉਸ ਪਰ ਬਹੁਤ ਖੁਸ਼ ਹੋਏ ਤੇ ਉਸ ਇਲਾਕੇ ਦੀ ਸਿੱਖੀ ਉਸ ਨੂੰ ਬਖਸ਼ੀ।

ਰਾਜੌਰੀ ਤੋਂ ਹੁੰਦੇ ਹੋਏ ਗੁਰੂ ਹਰਿਗੋਬਿੰਦ ਸਾਹਿਬ ਧਾਨਾ ਮੰਡੀ, ਗੋਨ, ਪੀਰ ਮਾਰਗ ਪਹੁੰਚੇ। ਗੁਰੂ ਸਾਹਿਬ ਦੇ ਨੀਲੇ ਘੋੜੇ ਦੇ ਪੈਰਾਂ ਦੇ ਨਿਸ਼ਾਨ ਅੱਜ ਤੱਕ ਇਕ ਲੰਮੀ ਪੱਥਰ ਦੀ ਸਿੱਲ ਤੇ ਮੌਜੂਦ ਹਨ। ਇਥੇ ਗੁਰੂ ਸਾਹਿਬ ਕਿਸੇ ਕਰਮਚੰਦ ਨਾਂ ਦੇ ਬ੍ਰਾਹਮਣ ਨੂੰ ਛੱਡ ਕੇ ਆਏ ਸੀ। ਕਾਫ਼ੀ ਸਮੇਂ ਬਾਅਦ ਜਦੋਂ ਇਹ ਬ੍ਰਾਹਮਣ ਕਿਤੇ ਚਲਾ ਗਿਆ ਤਾਂ ਅੱਜ ਕਲ੍ਹ ਇੱਕ ਮੁਸਲਮਾਨ ਗੁੱਜਰ ਇਸ ਪੱਥਰ ਦੀ ਸਿੱਲ ਜਿਸ 'ਤੇ ਗੁਰੂ ਸਾਹਿਬ ਦੇ ਨੀਲੇ ਘੋੜੇ ਦੇ ਨਿਸ਼ਾਨ ਮੌਜੂਦ ਹਨ ਸਾਟਨ ਦੀ ਚਾਦਰ ਨਾਲ ਢੱਕ ਕੇ ਕਿਸੇ ਫ਼ਕੀਰ ਦੀ ਕਬਰ ਦਸਦਾ ਹੈ। ਗੁੱਜਰ ਆਖਦਾ ਹੈ ਕਿ ਇਥੇ ਸਾਡਾ ਇਕ ਪੀਰ ਪੰਜਾਬ ਤੋਂ ਆ ਕੇ ਬੈਠਿਆ ਸੀ। ਪਹਾੜੀ ਲੋਕ ਇਸ ਥਾਂ ਪੈਸੇ ਸੁਟ ਕੇ ਮੁਰਾਦਾਂ

ਮੰਗਦੇ ਹਨ। 'ਅਲੀਆਬਾਦ ਸਰਾਏ' ਕੋਲ ਗੁਰੂ ਜੀ ਨੇ ਬਰਛਾ ਮਾਰ ਕੇ ਪਾਣੀ ਕਢਿਆ ਸੀ। ਇਸ ਤੋਂ ਬਾਅਦ ਗੁਰੂ ਸਾਹਿਬ 'ਕਟੂਸ਼ਾਹ' ਦੀ ਜਗ੍ਹਾ 'ਤੇ ਜਾ ਉੱਤਰੇ। 'ਕਟੂਸ਼ਾਹ' ਦਾ ਵਿੱਸਥਾਰ ਨਾਲ ਜ਼ਿਕਰ 'ਸ਼ਾਹ ਦੀ ਮਰਗ' ਦੇ ਗੁਰਦੁਆਰੇ ਵਿੱਚ ਅੱਗੇ ਚਲ ਕੇ ਆਵੇਗਾ।

ਇਥੇ ਕੁਝ ਦਿਨ ਠਹਿਰ ਕੇ ਗੁਰੂ ਸਾਹਿਬ ਖਾਂਪੁਰ ਸਰ੍ਹਾਂ ਤੋਂ ਹੁੰਦੇ ਹੋਏ ਸ੍ਰੀਨਗਰ ਦੇ ਕਾਠੀ ਦਰਾਵਾਜ਼ੇ ਪੁੱਜੇ ਜਿਥੇ ਅੱਜ ਕਲ੍ਹ ਗੁਰੂ ਸਾਹਿਬ ਦੀ ਯਾਦ ਵਿੱਚ ਗੁਰਦੁਆਰਾ ਸਾਹਿਬ ਹੈ। ਇਥੇ ਹੀ ਸੇਵਾਦਾਸ ਦੀ ਬਿਰਧ ਮਾਤਾ 'ਭਾਗਭਰੀ' ਦਾ ਹੱਥੀਂ ਸੂਤ ਕੱਤ ਕੇ ਬਣਾਇਆ ਹੋਇਆ ਚੋਲਾ ਸਵੀਕਾਰ ਕੀਤਾ। ਤਵਾਰੀਖ ਵਿੱਚ ਜ਼ਿਕਰ ਆਉਂਦਾ ਹੈ ਕਿ ਗੁਰੂ ਜੀ ਕਾਠੀ ਦਰਵਾਜੇ ਪਾਸ 13 ਦਿਨ ਰਹੇ।

ਕਾਫ਼ੀ ਸਮਾਂ ਗੁਰੂ ਜੀ 'ਸ਼ਾਲੀਮਾਰ ਬਾਗ਼' ਰਹੇ ਜਿਥੇ ਉਹ ਗੁਰੂ ਨਾਨਕ ਘਰ ਦਾ ਪ੍ਰਚਾਰ ਕਰਦੇ ਰਹੇ। 'ਨਿਸ਼ਾਤ ਬਾਗ਼' ਜਹਾਂਗੀਰ ਬਾਦਸ਼ਾਹ ਦਾ ਪੱਕਾ ਕੈਂਪ ਸੀ। ਜਹਾਂਗੀਰ ਬਾਦਸ਼ਾਹ ਦੀ ਇਜਾਜ਼ਤ ਲੈ ਕੇ ਮਲਕਾ ਨੂਰ ਜਹਾਂ 'ਸ਼ਾਲੀਮਾਰ ਬਾਗ਼' ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨਾਂ ਲਈ ਆਪਣੀਆਂ ਸਹੇਲੀਆਂ ਲੈ ਕੇ ਆਈ।

ਚੰਨ ਵਰਗੀ ਮੱਲਕਾ ਨੂਰ ਜਹਾਂ ਹਾਰ ਸ਼ਿੰਗਾਰ ਨਾਲ ਲਬਰੇਜ਼ ਹੋ ਕੇ ਪੈਰਾਂ ਵਿੱਚ ਝਾਂਜਰਾਂ ਪਾ ਕੇ ਗੁਰੂ ਦੇ ਪੈਰਾਂ ਵਿੱਚ ਜਾ ਕੇ ਦਸਤਕ ਦਿੱਤੀ ਪਰ ਕਰੋੜਾਂ ਆਫ਼ਤਾਬਾਂ ਦੇ ਆਫ਼ਤਾਬ ਅੱਗੇ ਚੰਨ ਦੀ ਕੀ ਹੋਂਦ ਹੁੰਦੀ ਹੈ? ਝਾਂਜਰਾਂ ਦੀ ਆਵਾਜ਼ ਤੇ ਹਾਰ ਸ਼ਿੰਗਾਰ ਨੂੰ ਵੇਖ ਕੇ ਮੀਰੀ-ਪੀਰੀ ਦੇ ਸੱਚੇ ਪਾਤਿਸ਼ਾਹ ਨੇ ਨੂਰ ਜਹਾਂ ਨੂੰ ਕਿਹਾ, **"ਜੇ ਹਮੇਸ਼ਾਂ ਕਾਇਮ ਰਹਿਣ ਵਾਲੇ ਖੁਦਾ ਦੀ ਯਾਦ ਨ ਭੁੱਲਣ ਵਾਲਾ ਹਾਰ ਸ਼ਿੰਗਾਰ ਕਰ ਲਵੇਂ ਬੇਟੀ, ਤੂੰ ਸਚਮੁੱਚ ਖੁਦਾ ਨੂੰ ਪਾ ਲਵੇ।"**

*"ਐਸੋ ਸਾਚ ਸ਼ਿੰਗਾਰ ਕਰ ਪੁਤ੍ਰੀ ਪਾਇ ਖੁਦਾਇ॥ ੬੦੭॥"*

ਹੁਸੀਨ ਨੂਰ ਜਹਾਂ ਮਲਕਾ ਨੇ ਕਾਬੂ ਤੋਂ ਬਾਹਰ ਹੋ ਕੇ ਗੁਰੂ ਸਾਹਿਬ ਤੋਂ ਪੁੱਛ ਹੀ ਲਿਆ, "ਇਤਨਾ ਕਾਬੂ ਆਪਣੇ ਆਪ 'ਤੇ ਤੁਸਾਂ ਕਿਵੇਂ ਪਾਇਆ ਹੋਇਆ ਹੈ?"

ਗੁਰੂ ਸਾਹਿਬ ਨੇ ਮੁਖ਼ਾਤਬ ਹੋ ਕੇ ਕਿਹਾ, **"ਮੌਤ ਕਦੇ ਭੁੱਲੀ ਨਹੀਂ ਤੇ ਖੁਦਾ ਦੀ ਯਾਦ ਕਦੇ ਟੁੱਟੀ ਨਹੀਂ।"** ਯਾਦ ਰਹੇ ਜਦੋਂ ਇਹ ਵਾਰਤਾਲਾਪ ਹੋ ਰਹੀ ਸੀ ਉਦੋਂ ਨੂਰਜਹਾਂ ਦੀ ਸ਼ਰਤ ਮੁਤਾਬਕ ਉਥੇ ਕੋਈ ਹੋਰ ਬੰਦਾ ਨਹੀਂ ਸੀ।

ਸ੍ਰੀਨਗਰ ਤੋਂ ਹੁੰਦੇ ਹੋਏ ਗੁਰੂ ਸਾਹਿਬ ਬਾਰਾਮੂਲਾ 'ਕੋਟ ਤੀਰਥ' ਆ ਕੇ ਠਹਿਰੇ ਅਤੇ ਇਥੇ ਆਪਣੇ ਹੱਥੀਂ 'ਚਿਨਾਰ' ਦਾ ਦਰੱਖਤ ਲਾਇਆ। ਇਥੋਂ ਹੀ ਗੁਰੂ ਸਾਹਿਬ ਕਲਮਪੁਰਾ (ਸਿੰਘਪੁਰਾ) ਸ਼ਿਕਾਰ ਖੇਡਣ ਲਈ ਜਾਂਦੇ ਰਹੇ। ਗੁਰਦੁਆਰਿਆਂ ਦਾ ਵਿਸਥਾਰ ਨਾਲ ਜ਼ਿਕਰ ਅੱਗੇ ਚਲ੍ਹ ਕੇ ਆਵੇਗਾ।

ਬਾਰਾਮੂਲਾ ਤੋਂ ਹੁੰਦੇ ਹੋਏ ਗੁਰੂ ਸਾਹਿਬ ਪਰਮਪੀਲਾਂ (ਉੜੀ), ਕਠਾਈ, ਖਾਂਡਾ, ਨਲੂਛੀ (ਮੁਜ਼ੱਫ਼ਰਾਬਾਦ) ਪੁੱਜੇ, ਜਿਥੇ ਉਨ੍ਹਾਂ ਦੀ ਯਾਦ ਵਿੱਚ ਗੁਰਦੁਆਰੇ ਮੌਜੂਦ ਹਨ।

ਕਸ਼ਮੀਰ ਵਿੱਚ ਗੁਰੂ ਸਾਹਿਬ ਨੇ ਇਕ ਮਹੀਨਾ ਕਿਆਮ ਕੀਤਾ ਅਤੇ ਲੋਕਾਂ ਦੇ ਦੁੱਖ ਵੰਡਦੇ ਰਹੇ। ਆਪਣੇ ਕਿਆਮ ਦੌਰਾਨ ਗੁਰੂ ਸਾਹਿਬ ਨੇ ਹਜ਼ਾਰਾਂ ਲੋਕਾਂ ਨੂੰ ਸਿੱਖੀ ਦੇ ਕੁਟੰਬ ਵਿੱਚ ਸ਼ਾਮਲ ਕੀਤਾ। ਹਜ਼ਾਰੇ ਤੋਂ ਹੁੰਦੇ ਹੋਏ ਗੁਰੂ ਸਾਹਿਬ 'ਹਸਨ ਅਬਦਾਲ' (ਪਾਕਿਸਤਾਨ) ਪੁੱਜੇ।

# ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਤ ਗੁਰਦੁਆਰੇ

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਨੌਸ਼ਹਿਰਾ

ਨੌਸ਼ਹਿਰਾ ਅਜਕਲ੍ਹ ਰਜੌਰੀ ਦੀ ਤਹਿਸੀਲ ਹੈ। ਇਸ ਦਾ ਅਕਸ਼ਾਸ਼ 33°-10' ਅਤੇ ਰੇਖਾਸ਼ ਦੇਸ਼ਾਂਤਰ 74°-18' ਹੈ। ਇਹ ਭਿੰਬਰ ਦੇ ਉੱਤਰ ਵੱਲ 40 ਕਿਲੋਮੀਟਰ ਅਤੇ ਸ੍ਰੀਨਗਰ ਦੇ ਦਖੱਣ-ਪੱਛਮ ਵੱਲ 183 ਕਿਲੋਮੀਟਰ ਦੂਰ ਹੈ। ਇਹ ਪੀਰਪੰਚਾਲ ਪਹਾੜਾਂ ਕੋਲ ਕਸ਼ਮੀਰ ਵੱਲ ਸਥਿਤ ਹੈ। ਨੌਸ਼ਹਿਰਾ ਦੇ ਵਿੱਚਕਾਰ ਪੁਰਾਣੀ ਮੁਗੱਲ ਸਰਾਏਂ ਵੀ ਹੈ।

ਨੌਸ਼ਹਿਰਾ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦਾ ਇਤਿਹਾਸਕ ਅਸਥਾਨ 'ਗੁਰਦੁਆਰਾ ਛੇਵੀਂ ਪਾਤਸਾਹੀ ਬਣਿਆ ਹੈ। ਗਲੋਟੀਆਂ ਥਾਂ ਤੇ ਹੀ ਬੀਰੂ ਦੱਤ (ਬੀਰਮਸ਼ਾਹ) ਗੁਰੂ ਸਾਹਿਬ ਨੂੰ ਮਿਲਿਆ ਸੀ। ਬੀਰੂ ਦੱਤ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਬੜੀ ਤਨਦਹੀ ਨਾਲ ਸੇਵਾ ਕੀਤੀ ਅਤੇ ਗੁਰੂ ਜੀ ਨੇ ਇੱਕ ਮੰਜੀ ਦੀ ਬਖਸ਼ਿਸ਼ ਕੀਤੀ। ਮੀਰਪੁਰ ਦੇ ਪਹਾੜਾਂ ਵਿੱਚ ਸਿਖੀ ਦਾ ਪ੍ਰਚਾਰ ਕਰਨ ਲਈ ਹੁਕਮ ਕੀਤਾ। ਇੱਕ ਸੋਮੇਂ ਅਨੁਸਾਰ ਗੁਰੂ ਸਾਹਿਬ ਨੇ ਬੀਰੂ ਦੱਤ ਨੂੰ ਆਪਣਾ ਇੱਕ ਰੁਮਾਲ ਅਤੇ ਮਾਲਾ ਦੀ ਬਖਸ਼ਿਸ਼ ਕੀਤੀ। ਇਹ ਪ੍ਰਸੰਗ 1620 ਈ ਦਾ ਹੈ। ਬਾਅਦ ਵਿੱਚ ਬੀਰੂ ਦੱਤ ਨੇ 'ਕੈਣੀ ਪਿੰਡ' ਵਿੱਚ ਧੂਣੀ ਲਗਾਈ ਜੋ ਅੱਜਕਲ੍ਹ ਪਾਕਿਸਤਾਨ ਵਿੱਚਲੇ ਕਸ਼ਮੀਰ ਵਿੱਚ ਹੈ।

## ਗੁਰਦੁਆਰਾ ਬੰਗਲਾ ਸਾਹਿਬ, ਛੇਵੀਂ ਪਾਤਸ਼ਾਹੀ, ਰਾਜੌਰੀ :

ਰਾਜੌਰੀ ਮੁੱਗਲ ਪੜਾ ਕਰਕੇ ਬੜਾ ਮਹੱਤਵਪੂਰਣ ਸਥਾਨ ਰਿਹਾ ਹੈ। ਇਸ ਦੇ ਪਿੱਛਵਾੜੇ ਉੱਚਾ ਬਰਫ਼ਾਨੀ ਪਹਾੜੀ ਸਿਲਸਿਲਾ ਨਜ਼ਰੀ ਪੈਂਦਾ ਹੈ। ਪਹਾੜੀ ਤੇ ਹੀ ਇੱਕ ਪੁਰਾਣਾ ਕਿਲ੍ਹਾ ਹੈ ਜੋ ਅਜੋਕੇ ਸਮੇਂ ਫ਼ੋਜ ਕੋਲ ਹੈ।

ਇਤਿਹਾਸਕ ਗੁਰਦੁਆਰਾ, ਬਜ਼ਾਰ ਦੇ ਅਖ਼ੀਰ ਵਿੱਚ ਹੈ। ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਦਸ਼ਾਹ ਜਹਾਂਗੀਰ ਇੱਕਠੇ ਕਸ਼ਮੀਰ ਵੱਲ ਆਏ ਸਨ। ਜਹਾਂਗੀਰ ਨੇ ਨਾਲੇ ਦੇ ਪਾਰਲੇ ਬੰਨੇ ਆਪਣਾ ਕੈਂਪ ਲਾਇਆ ਸੀ ਜੋ ਅਜਕਲ੍ਹ 'ਪਾਰਕ' ਵਜੋਂ ਮਸ਼ਹੂਰ ਹੈ। ਇਸ ਦੇ ਨਾਲ ਹੀ ਸਰਕਾਰੀ ਹਸਪਤਾਲ ਉੱਸਰ ਚੁੱਕਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਨਾਲੇ ਤੋਂ ਉਰਾਰ ਜਿਸ ਥਾਂ ਅਜੋਕਾ ਗੁਰਦੁਆਰਾ ਸਾਹਿਬ ਸ਼ਸ਼ੋਭਿਤ ਹੈ, ਆਪਣੇ ਡੇਰੇ ਲਾਏ ਸਨ। ਗੁਰਦੁਆਰਾ ਸਾਹਿਬ ਦੀ ਪੁਰਾਣੀ ਲੀਹਾਂ ਤੇ ਹੀ ਨਵੀਂ ਇਮਾਰਤ ਉਸਾਰੀ ਗਈ ਹੈ ਜੋ ਚਿੱਟੀ ਸੰਗਮਰਮਰ ਦੀ ਹੈ। ਰਾਜੌਰੀ ਦਾ ਅਕਸ਼ਾਸ 33°-23' ਅਤੇ ਰੇਖਾਂਸ਼ ਦੇਸ਼ਾਂਤਰ 75°-6' ਹੈ। ਇਥੇ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਇਤਿਹਾਸਕ ਡੇਰਾ ਬਣਿਆ ਹੋਇਆ ਹੈ।

## ਗੁਰਦੁਆਰਾ ਸ਼ਾਹ ਜੀ ਮਰਗ, ਪੁਲਵਾਮਾ

ਗੁਰੂ ਸਾਹਿਬ ਜਦੋਂ ਸਮੇਂ ਦੇ ਬਾਦਸ਼ਾਹ ਜਹਾਂਗੀਰ ਨਾਲ ਕਸ਼ਮੀਰ ਆਏ, ਸਪਹੀਆਂ ਦੇ ਰਾਹ ਥਾਣੀਂ ਅਤੇ 'ਕਟੂਸ਼ਾਹ' ਦੇ ਡੇਰੇ ਕਿਆਮ ਕੀਤਾ। ਸਿੱਖ ਤਵਾਰੀਖ਼ ਵਿੱਚ ਜ਼ਿਕਰ ਆਉਂਦਾ ਹੈ ਕਿ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਿੱਖਾਂ ਨਾਲ ਅਜੋਕੇ 'ਸ਼ਾਹ ਜੀ ਮਰਗ' ਵਾਲੀ ਥਾਂ 'ਤੇ ਬੈਠੇ ਸਨ ਤਾਂ ਕਟੂਸ਼ਾਹ ਆਪਣੀਆਂ ਪਿੰਡ ਦੀਆਂ ਸੰਗਤਾਂ ਨਾਲ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਜਾ ਰਿਹਾ ਸੀ ਤਾਂ ਰਸਤੇ ਵਿੱਚ ਉਸ ਨੂੰ ਬਹੁਤੀ ਭੁੱਖ ਤੇ ਪਿਆਸ ਲੱਗੀ। ਪਿੰਡ ਦੀਆਂ ਸੰਗਤਾਂ ਗੁਰੂ ਸਾਹਿਬ ਵਾਸਤੇ ਕਸ਼ਮੀਰੀ ਸੇਬ-ਫਲ ਅਤੇ ਤਾਜ਼ਾ ਕੱਢਿਆਂ ਹੋਇਆ ਮਾਖਿਓ (ਸ਼ਹਿਦ) ਤਿੰਨ ਚਾਰ ਮਿੱਟੀ ਦੀਆਂ ਡੋਲੀਆਂ ਵਿੱਚ ਲੈ ਜਾ ਰਹੀਆਂ ਸਨ। ਕਟੂਸ਼ਾਹ ਨੇ ਬਹੁਤੀ ਭੁੱਖ ਅਤੇ ਪਿਆਸ ਕਾਰਨ ਸੰਗਤਾਂ ਤੋਂ ਥੋੜ੍ਹੀ ਸ਼ਹਿਦ ਮੰਗੀ ਪਰ ਸੰਗਤਾਂ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ "ਅਸੀਂ ਸ਼ਹਿਦ ਗੁਰੂ ਸਾਹਿਬ ਵਾਸਤੇ ਲੈ ਜਾ ਰਹੇ ਹਾਂ, ਇਹ ਜੂਠੀ ਨਹੀਂ ਕਰਨੀ।"

ਜਦੋਂ ਸੰਗਤਾਂ ਨੇ ਸ਼ਹਿਦ (ਮਾਖਿਓਂ) ਦੀਆਂ ਡੋਲੀਆਂ ਗੁਰੂ ਸਾਹਿਬ ਅੱਗੇ ਰੱਖੀਆਂ ਤਾਂ ਗੁਰੂ ਸਾਹਿਬ ਨੇ ਬਚਨ ਕੀਤਾ ਇਨ੍ਹਾਂ ਵਿੱਚ ਕੀ ਹੈ?

ਸੰਗਤਾਂ ਨੇ ਕਿਹਾ, "ਸੱਚੇ ਪਾਤਸ਼ਾਹ! ਤੁਹਾਡੇ ਵਾਸਤੇ ਤਾਜ਼ਾ ਮਾਖਿਓਂ (ਸ਼ਹਿਦ) ਲੈ ਕੇ ਆਏ ਹਾਂ।" ਜਦੋਂ ਗੁਰੂ ਸਾਹਿਬ ਨੇ ਉਨ੍ਹਾਂ ਮਿੱਟੀ ਦੀਆਂ ਡੋਲੀਆਂ ਦੇ ਉੱਪਰੋਂ ਢੱਕਣ ਚੁੱਕੇ ਤਾਂ ਉਸ ਸ਼ਹਿਦ ਵਿੱਚ ਅਨੇਕਾਂ ਕੀੜੇ ਕੁਰਬਲ-ਕੁਰਬਲ ਕਰ ਰਹੇ ਸਨ ਅਤੇ ਸ਼ਹਿਦ ਬਦਬੂ ਦੇ ਰਿਹਾ ਸੀ। ਗੁਰੂ ਸਾਹਿਬ ਨੇ ਕਿਹਾ: "ਜਦੋਂ ਅਸਾਂ ਤੁਸਾਥੋਂ ਮਾਖਿਓ ਮੰਗਿਆ ਸੀ ਉਦੋਂ ਤੁਸਾਂ ਦਿੱਤਾ ਨਹੀਂ!" ਜਦੋਂ ਗੁਰੂ ਸਾਹਿਬ ਦੇ ਹੁਕਮ ਨਾਲ ਦੁਬਾਰਾ ਡੋਲੀਆਂ ਤੋਂ ਢੱਕਣ 'ਕਟੂਸ਼ਾਹ' ਨੇ ਚੁੱਕੇ ਤਾਂ 'ਮਾਖਿਓ' ਸਾਰਾ ਸਾਫ ਹੋ ਗਿਆ ਸੀ। ਗੁਰੂ ਸਾਹਿਬ ਦੇ ਹੁਕਮ ਨਾਲ ਕਟੂਸ਼ਾਹ ਨੇ ਮਾਖਿਓ ਪਹਿਲਾਂ ਸਾਰੀ ਸੰਗਤ ਨੂੰ ਦਿੱਤਾ ਫਿਰ ਆਪ ਛਕਿਆ ਅਤੇ ਸੰਗਤਾਂ ਨੂੰ ਉਪਦੇਸ਼ ਦਿੱਤਾ: **"ਗਰੀਬ (ਲੋੜਵੰਦ) ਕਾ ਮੂੰਹ ਗੁਰੂ ਕੀ ਗੋਲਕ ਹੈ।"**

ਜਿਥੇ ਗੁਰੂ ਸਾਹਿਬ ਬੈਠੇ ਸਨ ਉੱਥੇ ਅੱਜਕਲ੍ਹ ਗੁਰਦੁਆਰਾ 'ਸ਼ਾਹ ਜੀ ਮਰਗ' ਬਣਿਆ ਹੋਇਆ ਹੈ। ਗੁਰੂ ਸਾਹਿਬ ਨੇ ਆਪਣੇ ਨੀਲੇ ਘੋੜੇ ਨੂੰ 'ਚਿਨਾਰ ਦੇ ਦਰੱਖਤ' ਦੇ ਤਣੇ ਨਾਲ ਬੰਨ੍ਹ ਦਿੱਤਾ ਅਤੇ ਆਪ ਵੀ ਚਿਨਾਰ ਨਾਲ ਪਿੱਠ ਲਾ ਕੇ ਬੈਠ ਗਏ। ਇਹ ਚਿਨਾਰ ਦਾ ਦਰੱਖਤ ਅੱਜ ਵੀ ਗੁਰਦੁਆਰੇ ਦੇ ਅੰਦਰ ਸੁਰੱਖਿਅਤ ਰੱਖਿਆ ਹੋਇਆ ਹੈ।

ਇਹੋ ਕਟੂਸ਼ਾਹ ਸਿੱਖ ਧਰਮ ਦਾ ਪ੍ਰਚਾਰ ਵਾਦੀ ਕਸ਼ਮੀਰ ਵਿੱਚ ਕਰਦਾ ਰਿਹਾ। ਪੁਰਾਣੇ ਸਮਿਆਂ ਤੋਂ ਮੁਸਲਮਾਨ, ਹਿੰਦੂ, ਸਿੱਖ ਇਸ 'ਚਿਨਾਰ ਦੇ ਦਰੱਖਤ' ਕੋਲ ਆ ਕੇ ਪ੍ਰਸ਼ਾਦ ਵੰਡਦੇ ਅਤੇ ਦੀਵੇ ਜਗਾਂਦੇ ਸਨ।

ਕਟੂਸ਼ਾਹ ਕਸ਼ਮੀਰੀ ਮੁਸਲਮਾਨ ਸੀ ਜਿਸ ਨੇ ਪਹਿਲਾਂ ਹੀ ਪੰਜਾਬ ਵਿੱਚ ਆ ਕੇ ਗੁਰੂ ਸਾਹਿਬ ਨਾਲ ਮੁਲਾਕਾਤ ਕੀਤੀ ਸੀ। 'ਸ਼ਾਹ ਜੀ ਮਾਰਗ' ਥਾਂ ਸ਼ੁਪਹੀਆਂ ਲਾਗੇ ਕਬਲਿੰਮਪੁਰ ਨਦੀ ਦੇ ਕੋਲ, ਮੁਗਲ ਰੋਡ ਨਾਲ ਸਥਿਤ ਹੈ। ਮਾਲ ਦੇ ਕਾਗਜ਼ਾਂ (Revenue Records) ਵਿੱਚ ਇਸ ਦਾ ਨਾਂ ਕਬਲਿੰਮਪੁਰ ਦਰਜ ਹੈ। ਕਬਲਿੰਮਪੁਰ 'ਕਟੂਸ਼ਾਹ' ਦਾ ਪਿੰਡ ਹੀ ਸੀ। ਕਟੂਸ਼ਾਹ ਦੇ ਕਾਰਨ ਹੀ ਇਸ ਦਾ ਨਾਂ 'ਸ਼ਾਹ ਜੀ ਮਰਗ' ਪ੍ਰਚੱਲਤ ਹੋਇਆ ਹੈ। 'ਸ਼ਾਹ ਜੀ ਮਰਗ' ਨੂੰ ਕਸ਼ਮੀਰੀ ਵਿੱਚ 'ਸ਼ਾਦ ਮਰਗ' ਆਖਿਆ ਜਾਂਦਾ ਹੈ। ਇਸ ਪਿੰਡ ਦੇ ਲਾਗੇ ਹੀ ਇਕ 'ਪੱਤਕਲਾ ਵੀਰ ਮੰਦਰ' ਪੁਰਾਤਨ ਮੌਜੂਦ ਸੀ।

ਕਟੂਸ਼ਾਹ ਦੇ ਉੱਪਰ ਦਿੱਤੇ ਪ੍ਰਸੰਗ ਦਾ ਵਿੱਸਥਾਰ ਨਾਲ ਜ਼ਿਕਰ 'ਸੂਰਜ ਪ੍ਰਕਾਸ਼' ਵਿੱਚ ਆਉਂਦਾ ਹੈ।

"ਸੁਨਿ ਕਰਿ ਕਹਜੋ ਮਧੂ ਸ਼ੁਭ ਜਾਤਿ।
ਸ੍ਰੀ ਸਤਿਗੁਰੁ ਹਿਤ ਲੇ ਕਰਿ ਜਾਤਿ॥ ੭॥
ਅਧਿਕ ਫਿਰੇ ਇਹ ਕੀਨਿ ਬਟੇਰਾ।
ਗੁਰ ਰਸਨਾ ਕੀ ਲਾਯਕ ਟੇਰਾ।
ਇਹ ਡਾਲੀ ਜੁਤ ਫਲ ਸੁਮਦਾਏ।
ਸਤਿਗੁਰ ਕੋ ਅਰਪਹਿ ਅਬਿ ਜਾਏ॥ ੮॥
ਕੱਟੂਸ਼ਾਹ ਸੁਨਜੋ ਸ਼ੁਭ ਏਹ।
ਜਾਚਜੋ ਮਧੂ ਮੁਝ ਕੋ ਕੁਛ ਦੇਹੁ।...
ਸਤਿਗੁਰ ਬਿਨਾਂ ਨ ਦਿਯੋ ਜਾਈ।
ਪੂਰਬ ਆਪ ਲੋਹਿ ਮੁਖ ਪਾਈ।

ਮੁਸਕਾਨੇ ਗੁਰ ਬਾਕ ਬਖਾਨਾ।
ਕੱਟ ਮਹਿ ਹਮ ਜਾਚਨਿ ਠਾਨਾ।
ਤਹਿ ਤੁਮ ਨੇ ਇਹ ਦੀਨਸਿ ਨਾਂਹਿ
ਜਾ ਤੇ ਭਏ ਕਿਰਮ ਮਧੂ ਮਾਂਹਿ॥ ੮॥
ਜੋ ਮਮ ਸਿੱਖਜਨਿ ਕੇ ਮੁਖ ਪਰੇ।
ਸੋ ਮੁਝ ਕੋ ਪਹੁੰਚਹਿ ਹਿਤ ਧਰੇ।...
ਕੱਟੂ ਸ਼ਾਹੁ ਨਿਕਟ ਅਬਿ ਜਾਵਉ।
ਧਰਿ ਸਰਧਾ ਮਧੁ ਤਿਸੈ ਅਚਾਵਉ।...
ਨਿਜ ਦਾਸਨਿ ਮਹਿ ਬਾਸ ਕਰੰਤਾ।
ਸਰਬ ਸਥਲ ਮਹਿ ਗੁਰ ਭਗਵੰਤਾ॥ ੨੧॥

(ਰਾਸਿ ੫ ਅੰਸੂ ੫੦)

ਇਤਿਹਾਸਕਾਰ ਮੈਕਾਲਿਫ਼ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕਟੂਸ਼ਾਹ ਨੇ ਅੰਮ੍ਰਿਤਸਰ ਜਾ ਕੇ ਕੀਤੇ ਸਨ। ਉਸ ਦੇ ਟਿਕਾਣੇ 'ਤੇ ਗੁਰੂ ਹਰਿਗੋਬਿੰਦ ਸਾਹਿਬ ਇਕ ਰਾਤ ਠਹਿਰੇ। ਜਿਥੇ ਅੱਜ ਕਲ੍ਹ ਗੁਰਦੁਆਰਾ ਸਾਹਿਬ ਹੈ ਉਸ ਤੋਂ ਥੋੜੀ ਦੂਰ ਬਾਦਸ਼ਾਹ ਜਹਾਂਗੀਰ ਦੀ ਸਰਾਂ ਵੀ ਮੌਜੂਦ ਹੈ ਜਿਥੇ ਜਹਾਂਗੀਰ ਪਰਿਵਾਰ ਸਣੇ ਠਹਿਰਿਆ ਸੀ। ਜਹਾਂਗੀਰ ਦੇ ਕਹਿਣੇ 'ਤੇ ਇੱਕ ਵੇਰ ਗੁਰੂ ਸਾਹਿਬ ਜਹਾਂਗੀਰ ਬਾਦਸ਼ਾਹ ਨਾਲ ਨੇੜੇ ਜੰਗਲ ਵਿੱਚ ਸ਼ਿਕਾਰ ਖੇਡਣ ਇਕੱਠੇ ਗਏ। ਇਹ ਜੰਗਲ 3-4 ਕਿਲੋਮੀਟਰ ਦੀ ਵਿੱਥ 'ਤੇ ਸੀ। ਸ਼ਿਕਾਰ ਖੇਡਦੇ-ਖੇਡਦੇ ਜਦੋਂ ਜਹਾਂਗੀਰ ਨੂੰ ਬਹੁਤ ਪਿਆਸ ਲੱਗੀ ਅਤੇ ਗੁਰੂ ਸਾਹਿਬ ਨੂੰ ਪਾਣੀ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਕਿਹਾ, "ਕਿ ਇਥੇ ਜੰਗਲ ਵਿੱਚ ਹੁਣ ਤੈਨੂੰ ਪਾਣੀ ਕਿਥੋਂ ਪਿਲਾਈਏ!" ਤਾਂ ਜਹਾਂਗੀਰ ਬਾਦਸ਼ਾਹ ਕਹਿਣ ਲੱਗਾ: "ਬਾਬਾ ਨਾਨਕ ਮਰਦਾਨੇ ਦੀ ਪਿਆਸ ਮਿਟਾਉਣ ਲਈ ਵਲੀ ਕੰਧਾਰੀ ਦੇ ਚਸ਼ਮੇ ਦਾ ਪਾਣੀ ਖਿੱਚ ਲਿਆਇਆ ਸੀ ਅਤੇ ਤੁਸੀਂ ਮੇਰੀ ਪਿਆਸ ਨਹੀਂ ਮਿਟਾ ਸਕਦੇ। ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਆਪਣਾ ਨੇਜ਼ਾ ਮਾਰ ਕੇ ਇਸੇ ਥਾਂ ਪਾਣੀ ਦਾ ਚਸ਼ਮਾ ਪ੍ਰਗਟ ਕੀਤਾ ਅਤੇ ਜਹਾਂਗੀਰ ਬਾਦਸ਼ਾਹ ਦੀ ਪਿਆਸ ਬੁਝਾਈ ਤੇ ਗੁਰੂ ਜੀ ਦਾ ਜਹਾਂਗੀਰ ਨੇ ਸ਼ੁਕਰੀਆ ਕੀਤਾ। ਇਹ ਤਵਾਰੀਖ਼ ਪੀੜ੍ਹੀਆਂ ਦਰ ਪੀੜ੍ਹੀਆਂ ਚੱਲੀ ਆ ਰਹੀ ਹੈ।

ਜਦੋਂ ਸਿੱਖ ਸੰਗਤਾਂ ਗੁਰਦੁਆਰੇ ਦੇ ਦਰਸ਼ਨ ਕਰਦੀਆਂ ਹਨ ਤਾਂ ਸੰਗਤਾਂ ਜੰਗਲ ਵਿੱਚ ਸਥਿਤ ਇਸ ਖੂਹ ਤੱਕ ਜਾਂਦੀਆਂ ਹਨ ਜਿਸ ਨੂੰ 'ਚਸ਼ਮਾ ਗੁਰੂ ਹਰਿਗੋਬਿੰਦ ਸਾਹਿਬ' ਕਹਿ ਕੇ ਯਾਦ ਕੀਤਾ ਜਾਂਦਾ ਹੈ। 'ਖੂਹ' ਦੇ ਕੋਲ ਕੇਸਰੀ ਨਿਸ਼ਾਨ ਸਾਹਿਬ ਝੁਲਦਾ ਹੈ। ਇਸ ਖੂਹ ਦਾ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਚੰਗੀ ਤਰ੍ਹਾਂ ਨਿਰਮਾਣ ਕਰਨਾ ਚਾਹੀਦਾ ਹੈ।

ਇਥੋਂ ਹੋ ਕੇ ਗੁਰੂ ਸਾਹਿਬ 'ਖਾਹਪੁਰ ਸਰਾਂਏ' ਗਏ। ਇਥੇ ਸੰਗਤਾਂ ਨੂੰ ਗੁਰੂ ਸਾਹਿਬ ਦੀ ਯਾਦ ਵਿੱਚ ਗੁਰਦੁਆਰਾ ਬਣਾਉਣਾ ਚਾਹੀਦਾ ਹੈ? ਇਸ ਤੋਂ ਬਾਅਦ ਗੁਰੂ ਸਾਹਿਬ ਸ੍ਰੀਨਗਰ ਪੁੱਜੇ। ਮੁਗਲ ਦੌਰ ਸਮੇਂ ਸ੍ਰੀਨਗਰ ਪਹੁੰਚਣ ਤੋਂ ਪਹਿਲਾਂ ਇਹ 'ਖਾਂਪੁਰ ਸਰਾਂਏ' ਆਖਰੀ ਪੜਾਅ ਹੁੰਦਾ ਸੀ।

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ

ਇਹ ਗੁਰਦੁਆਰਾ ਸਾਹਿਬ ਛੇਵੇਂ ਨਾਨਕ ਨਾਲ ਸੰਬੰਧਤ ਹੈ। ਹਰੀ ਪਰਬਤ ਪਹਾੜ ਦੇ ਪੈਰਾਂ ਵਿੱਚ ਇਹ ਗੁਰਦੁਆਰਾ ਕਸ਼ਮੀਰ ਦਾ ਬਹੁਤਾ ਮਕਬੂਲ ਹੈ। ਗੁਰੂ ਹਰਿਗੋਬਿੰਦ ਸਾਹਿਬ 'ਖਾਂਪੁਰ ਸਰਾਂਏ' ਤੋਂ ਚਲ ਕੇ ਇਥੇ ਆਏ ਸਨ। ਕੀ ਗੁਰੂ ਸਾਹਿਬ 'ਮਟਨ ਸਾਹਿਬ' ਵੀ ਗਏ ਸਨ ਇਹ ਨੁਕਤਾ ਖੋਜ ਦੀ ਮੰਗ ਕਰਦਾ ਹੈ। ਗੁਰੂ ਸਾਹਿਬ ਨੇ ਕਾਫ਼ੀ ਸਮਾਂ 'ਸ਼ਾਲੀਮਾਰ ਬਾਗ' ਵਿੱਚ ਨਿਵਾਸ ਰਖਿੱਆ। ਜਹਾਂਗੀਰ ਦਾ ਕੈਂਪ 'ਨਿਸ਼ਾਤ ਬਾਗ' ਵਿੱਚ ਸੀ। ਇਥੇ ਹੀ ਮਲਕਾ ਨੂਰਜਹਾਂ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਪਣੀਆਂ ਸਖੀਆਂ ਸਮੇਤ ਆਈ ਸੀ।

ਸਿੱਖ ਤਵਾਰੀਖ ਵਿੱਚ ਜ਼ਿਕਰ ਆਉਂਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ

ੴ



ਗੁਰਦੁਆਰਾ ਨਾਨਕਸਰ, ਮਟਨ ਸਾਹਿਬ



ਮਟਨ ਸਾਹਿਬ ਵਿੱਚ ਸੁਰੱਖਿਅਤ ਸੁਨੈਂਹਰੀ ਬੀੜ ਦਾ ਦੂਜਾ ਪੰਨਾ

ੴ



ਗੁਰਦੁਆਰਾ ਗੁਰੂ ਨਾਨਕ ਸਾਹਿਬ, ਅਨੰਤਨਾਗ



ਗੁਰਦੁਆਰਾ ਗੁਰੂ ਨਾਨਕ ਸਾਹਿਬ, ਬੀਜਬਿਹਾੜਾ

ੴ



ਗੁਰਦੁਆਰਾ ਗੁਰੂ ਨਾਨਕ ਸਾਹਿਬ, ਅਵਾਂਤੀਪੁਰਾ



ਗੁਰਦੁਆਰਾ ਤਪਿਆਨਾ ਸਾਹਿਬ, ਸ਼ਾਲਕੋਟ

ਕਾਠੀ ਦਰਵਾਜ਼ੇ ਕੋਲ ਮਾਤਾ ਭਾਗਭਰੀ (ਬੀਬੀ ਭਾਗੀ) ਨੂੰ ਦਰਸ਼ਨ ਦੇ ਕੇ ਉਸ ਦਾ ਉਧਾਰ ਕੀਤਾ। ਬੀਬੀ ਭਾਗਭਰੀ ਕਸ਼ਮੀਰ ਵਿੱਚ ਸਿੱਖੀ ਪ੍ਰਚਾਰ ਲਈ ਗੁਰੂ ਅਮਰਦਾਸ ਜੀ ਦੇ ਸਮੇਂ ਨਿਯੁਕਤ ਕੀਤੇ ਗਏ ਸਨ। ਪੀੜ੍ਹੀਆਂ ਦੀ ਸਥਾਪਨਾ ਵੀ ਮੰਜੀਆਂ ਵਾਂਗ ਪੰਜਾਬ ਤੋਂ ਬਾਹਰ ਦੂਰ-ਦੁਰਾਡੇ ਤੱਕ ਸੀ।

ਗੁਰੂ ਹਰਿਗੋਬਿੰਦ ਸਾਹਿਬ ਮੁਗ਼ਲ ਸ਼ਹਿਰ ਦੇ ਹਰੀ ਪਰਬਤ ਕਿਲ੍ਹੇ ਦੀ ਫ਼ਸੀਲ ਦੇ ਬਾਹਰ ਜਿਸ ਨੂੰ 'ਨਗਰ ਨਗਰਸ' ਕਹਿੰਦੇ ਸਨ, ਉਥੇ ਬੈਠੇ ਸਨ। ਭਾਈ ਸੇਵਾਦਾਸ ਦੀ ਬਿਰਧ ਮਾਤਾ ਭਾਗਭਰੀ ਨੇ ਗੁਰਬਾਣੀ ਦੇ ਸ਼ਬਦ ਪੜ੍ਹਦਿਆਂ ਗੁਰੂ ਸਾਹਿਬ ਵਾਸਤੇ ਹੱਥੀਂ ਸੂਤ ਕੱਤ ਕੇ 'ਚੋਲਾ' ਬਣਾਇਆ ਸੀ ਅਤੇ ਉਸ ਉੱਤੇ ਕਸ਼ਮੀਰੀ ਕਢਾਈ ਕੱਢੀ ਹੋਈ ਸੀ। ਮਾਈ ਭਾਗਭਰੀ ਦੀ ਦਿਲੀ ਤਮੰਨਾ ਸੀ ਕਿ ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਆ ਕੇ ਉਸ ਦਾ ਹੱਥੀਂ ਬਣਾਇਆ 'ਚੋਲਾ' ਸਵੀਕਾਰ ਕਰਨ। ਜਦੋਂ ਮੀਰੀ ਪੀਰੀ ਦੇ ਮਾਲਕ ਨੇ ਉਸ ਦੇ ਘਰ ਜਾ ਕੇ 'ਚੋਲੇ' ਦੀ ਮੰਗ ਕੀਤੀ ਤਾਂ ਮਾਤਾ ਭਾਗਭਰੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਖੁਸ਼ੀ-ਖੁਸ਼ੀ ਉਸ ਨੇ ਗੁਰੂ ਸਾਹਿਬ ਨੂੰ 'ਚੋਲਾ' ਅਦਬ ਸਹਿਤ ਭੇਟ ਕੀਤਾ। ਮਾਈ ਭਾਗਭਰੀ ਨੇ ਗੁਰੂ ਸਾਹਿਬ ਦੇ ਹੱਥਾਂ ਵਿੱਚ ਹੀ ਪ੍ਰਾਣ ਤਿਆਗੇ। ਗੁਰੂ ਸਾਹਿਬ ਸ੍ਰੀਨਗਰ ਵਿੱਚ ਇੱਕ ਮਹੀਨਾ ਠਹਿਰੇ। ਰੋਜ਼ ਸੰਗਤਾਂ ਦੇ ਦੀਵਾਨ ਸਜਦੇ ਅਤੇ ਗੁਰੂ ਨਾਨਕ ਦੇ ਘਰ ਦੀ ਵਿਚਾਰਧਾਰਾ ਨਾਲ ਲੋਕ ਪ੍ਰਪੱਕ ਹੁੰਦੇ। ਗੁਰੂ ਸਾਹਿਬ ਨੇ ਅਨੇਕਾਂ ਪਤਿਤਾਂ ਨੂੰ, ਜੋ ਮੁਸਲਮਾਨ ਕੀਤੇ ਗਏ ਸਨ, ਮੁੜ ਸ਼ੁੱਧ ਕਰਕੇ ਅਭੇਦ ਵਰਤਾਇਆ।

ਇਹ ਗੁਰਦੁਆਰਾ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਹੀ ਕਾਠੀ ਦਰਵਾਜੇ ਵਿੱਚ ਬਣਾਇਆ ਗਿਆ ਸੀ। ਗੁਰੂ ਸਾਹਿਬ ਨੇ ਆਪ ਇਸ ਦੀ ਸੇਵਾ-ਸੰਭਾਲ ਦਾ ਕੰਮ ਤੇ ਸਿੱਖੀ ਪ੍ਰਚਾਰ ਦਾ ਮੁੱਖੀ ਭਾਈ ਸੇਵਾਦਾਸ ਨੂੰ ਥਾਪਿਆ। ਕਾਠੀ ਦਰਵਾਜੇ ਕੋਲ ਗੁਰੂ ਸਾਹਿਬ 13 ਦਿਨ ਠਹਿਰੇ ਸਨ। ਭਾਗਭਰੀ ਮਾਈ ਦਾ ਸਸਕਾਰ ਵੀ ਗੁਰੂ ਜੀ ਨੇ ਆਪਣੀ ਹੱਥੀ. ਕੀਤਾ। ਇਹ ਗੁਰਦੁਆਰਾ ਬਾਅਦ ਵਿੱਚ ਸਿੱਖ ਰਾਜ ਸਮੇਂ ਸ੍ਰ: ਹਰੀ ਸਿੰਘ ਨਲੂਆ (ਗਵਰਨਰ ਕਸ਼ਮੀਰ) ਨੇ ਬਣਾਇਆ।

ਗੁਰਦੁਆਰਾ ਸਾਹਿਬ ਦੇ ਨਾਲ ਹੀ 'ਗੁਰੂ ਕਾ ਬਾਗ' ਜਿਸ ਨੂੰ 'ਪਾਤਸ਼ਾਹੀ ਬਾਗ' ਵੀ ਆਖਿਆ ਜਾਂਦਾ ਹੈ ਮੌਜੂਦ ਹੈ। ਇਸ ਗੁਰਦੁਆਰੇ ਦੀ ਨਵ-ਉਸਾਰੀ 1947 ਸੀ.ਈ. ਤੋਂ ਬਾਅਦ ਸਿੱਖ ਸੰਗਤਾਂ ਦੇ ਉੱਦਮ ਨਾਲ ਕੀਤੀ ਗਈ ਸੀ।

ਗੁਰਦੁਆਰਾ ਐਕਟ ਦੇ ਲਾਗੂ ਹੋਣ ਨਾਲ (1976 ਸੀ.ਈ.) ਸਾਰੇ ਪ੍ਰਮੁੱਖ ਗੁਰਦੁਆਰਿਆਂ ਸਮੇਤ ਇਹ ਗੁਰਦੁਆਰਾ ਵੀ ਪੰਥ ਦੇ ਚੁਣੇ ਹੋਏ ਨੁਮਾਇੰਦਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਪ੍ਰਬੰਧ ਹੇਠ ਆ ਗਿਆ ਹੈ। ਇਸ ਗੁਰਦੁਆਰੇ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਕਸ਼ਮੀਰੀ ਸਿੱਖਾਂ ਨੂੰ ਭਾਰੀ ਸੰਘਰਸ਼ ਕਰਨਾ ਪਿਆ।

ਗੁਰਦੁਆਰੇ ਦੀ ਨਵੀਂ ਪ੍ਰਬੰਧਕ ਕਮੇਟੀ ਨੇ ਗੁਰਦੁਆਰੇ ਦੀ ਇਮਾਰਤ ਅਤੇ ਹੋਰ ਨਿਰਮਾਣ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ। ਗੁਰਦੁਆਰੇ ਦੇ ਗੁੰਬਦ ਇਰਾਨੀ-ਨਿਰਮਾਣ ਨਾਲ ਮਿਲਦੇ-ਜੁਲਦੇ ਹਨ। ਇਸ ਗੁਰਦੁਆਰੇ ਦੀ ਨਵ-ਉਸਾਰੀ ਬਾਬਾ ਹਰਬੰਸ ਸਿੰਘ ਆਫ਼ ਦਿੱਲੀ ਦੀ ਨਿਗਰਾਨੀ ਹੇਠ ਹੋ ਚੁੱਕੀ ਹੈ।

ਇਸ ਗੁਰਦੁਆਰੇ ਸਾਹਿਬ ਤੋਂ ਥੋੜ੍ਹੀ ਦੂਰੀ 'ਤੇ ਗੁਰੂ ਹਰਿ ਰਾਇ ਸਾਹਿਬ ਦਾ ਪੁਰਾਤਨ ਗੁਰਦੁਆਰਾ ਹੁੰਦਾ ਸੀ ਜੋ ਕਸ਼ਮੀਰੀ ਸਿੱਖਾਂ ਦੀ ਅਣਗਹਿਲੀ ਅਤੇ ਲਾ-ਪਰਵਾਹੀ ਕਾਰਨ ਅਲੋਪ ਹੋ ਗਿਆ ਹੈ। ਕਾਠੀ ਦਰਵਾਜੇ ਦੀਆਂ ਸਿੱਖ ਬੀਬੀਆਂ ਕਾਫ਼ੀ ਸਮੇ ਉਸ ਥਾਂ ਦੀਵੇ ਆਦਿ ਜਗਾਦੀਆਂ ਸਨ। ਕਾਫ਼ੀ ਸਮੇਂ ਪਹਿਲਾਂ ਇਥੇ ਕੇਸਰੀ ਨਿਸ਼ਾਨ ਸਾਹਿਬ ਵੀ ਝੂਲਦਾ ਸੀ।

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ

ਇਹ ਗੁਰਦੁਆਰਾ ਛੇਵੇਂ ਨਾਨਕ ਦੀ ਯਾਦ ਵਿੱਚ ਬਾਰਾਮੂਲਾ ਵਿੱਚ ਸਥਿਤ ਹੈ। ਸ੍ਰੀਨਗਰ ਤੋਂ ਗੁਰੂ ਸਾਹਿਬ ਬਾਰਾਮੂਲਾ ਦੇ ਸੱਜੇ ਕਿਨਾਰੇ, ਚਟਾਨੀ ਪਹਾੜੀ ਦੇ ਦਾਮਨ ਵਿੱਚ ਬੈਠੇ ਜਿਸ ਨੂੰ 'ਕੋਟ ਤੀਰਥ' ਕਰਕੇ ਜਾਣਿਆ ਜਾਂਦਾ ਹੈ। ਗੁਰੂ ਸਾਹਿਬ ਪੰਜਾਬ ਜਾਣ ਸਮੇਂ ਇਸੇ ਥਾਂ ਬੈਠੇ ਸਨ।

ਗੁਰੂ ਹਰਿਗੋਬਿੰਦ ਸਾਹਿਬ ਕਾਫ਼ੀ ਦਿਨ ਇਥੇ ਠਹਿਰੇ ਅਤੇ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਦੇ ਰਹੇ। ਗੁਰੂ ਸਾਹਿਬ ਦੇ ਰੂਹਾਨੀ ਉਪਦੇਸ਼ ਸੁਣ ਕੇ ਸੰਗਤਾਂ ਨਿਹਾਲ ਹੁੰਦੀਆਂ ਅਤੇ ਰੋਜ਼ ਆ ਕੇ ਇਥੇ ਜੁੜਦੀਆਂ ਸਨ। ਪੀੜ੍ਹੀਆਂ ਦਰ ਪੀੜ੍ਹੀਆਂ ਇਹ ਰਿਵਾਇਤ ਵੀ ਪ੍ਰਚਲਤ ਹੈ ਕਿ ਜਦੋਂ ਗੁਰੂ ਸਾਹਿਬ ਬਾਰਾਮੂਲਾ ਸਨ ਤਾਂ ਬਾਦਸ਼ਾਹ ਜਹਾਂਗੀਰ ਵੀ ਇਥੇ ਆਇਆ ਸੀ। ਬਾਦਸ਼ਾਹ ਦਾ ਸੁਣ ਕੇ ਬਾਰਾਮੂਲਾ ਦੇ ਸੰਗ-ਤਰਾਸ਼ਾਂ ਨੇ ਬਾਦਸ਼ਾਹ ਲਈ ਇੱਕ ਖੂਬਸੂਰਤ 'ਪੱਥਰ ਦਾ ਤਖ਼ਤ' ਭੇਟਾ ਕੀਤਾ ਜਿਸ 'ਤੇ ਖੂਬਸੂਰਤ ਕਸ਼ਮੀਰੀ ਚਿੱਤਰਕਾਰੀ ਉੱਕਰੀ ਹੋਈ ਸੀ। ਬਾਦਸ਼ਾਹ ਜਹਾਂਗੀਰ ਨੇ ਉਹ ਤਖ਼ਤ ਮੀਰੀ ਪੀਰੀ ਦੇ ਮਾਲਕ ਨੂੰ ਆਪਣੇ ਵਲੋਂ ਭੇਟ ਕਰਕੇ ਖੁਸ਼ੀ ਪ੍ਰਾਪਤ ਕੀਤੀ। ਗੁਰੂ ਸਾਹਿਬ ਇਸੇ ਤਖ਼ਤ 'ਤੇ ਬਹਿ ਕੇ ਕਾਫ਼ੀ ਦਿਨ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਇਹ 'ਤਖ਼ਤ' ਟੁੱਟਿਆ ਹੋਇਆ 1985 ਸੀ.ਈ. ਵਿੱਚ ਗੁਰਦੁਆਰੇ ਦੀ ਕਾਰ-ਸੇਵਾ ਦੌਰਾਨ ਜ਼ਮੀਨ ਹੇਠੋਂ ਕੱਢਿਆ ਗਿਆ ਸੀ। ਸਿੱਖ ਸੰਗਤਾਂ ਨੇ ਗੁਰੂ ਸਾਹਿਬ ਨੂੰ ਇੱਕ 'ਚਿਨਾਰ' ਦਾ ਪੌਦਾ ਯਾਦਗਾਰ ਵਜੋਂ ਭੇਟਾ ਕੀਤਾ ਤਾਂ ਜੋ 'ਨਿਸ਼ਾਨੀ' ਵਜੋਂ ਕਾਇਮ ਰਹਿ ਸਕੇ। ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਉਹ 'ਚਿਨਾਰ ਦਾ ਪੌਦਾ' ਲਗਾਇਆ ਸੀ। ਇਹ ਯਾਦਗਾਰੀ ਚਿਨਾਰ "ਕਾਰ ਸੇਵਾ" ਵਾਲੇ ਬਾਬਿਆਂ ਨੇ ਕਟ ਕੇ ਸੁਟ ਦਿਤਾ ਹੈ।

ਗੁਰੂ ਸਾਹਿਬ ਦੇ ਪੰਜਾਬ ਵੱਲ ਜਾਣ ਬਾਅਦ ਇਸ ਥੜ੍ਹਾ ਸਾਹਿਬ ਦੀ ਨਿਰਮਾਣ ਸੇਵਾ ਭਾਈ ਦਇਆ ਰਾਮ ਨੇ ਕੀਤੀ। 'ਪੱਥਰ ਦੇ ਤਖ਼ਤ' ਦੇ ਆਲੇ-ਦੁਆਲੇ ਹੀ ਭਾਈ ਦਇਆ ਰਾਮ ਨੇ 'ਥੜ੍ਹਾ ਸਾਹਿਬ' ਤਾਮੀਰ ਕੀਤਾ। ਭਾਈ ਸਾਹਿਬ ਤੋਂ ਬਾਅਦ ਭਾਈ ਲਾਲਚੰਦ, ਭਾਈ ਜੱਸਾ ਸਿੰਘ ਨੇ ਰਹਿਣ ਵਾਸਤੇ ਇਕ ਕੁਟੀਆ ਵੀ ਤਾਮੀਰ ਕੀਤੀ।

ਸ੍ਰ: ਹਰੀ ਸਿੰਘ ਨਲੂਆ ਜਦੋਂ ਕਸ਼ਮੀਰ ਦੇ ਗਵਰਨਰ ਬਣੇ ਤਾਂ ਉਨ੍ਹਾਂ ਇਸ ਗੁਰਦੁਆਰੇ ਦੀ ਨਵ-ਉਸਾਰੀ ਵੱਲ ਵੀ ਖਾਸ ਧਿਆਨ ਦਿੱਤਾ। ਇਸ ਗੁਰਦੁਆਰੇ ਵਿੱਚ ਆ ਕੇ ਅਰਦਾਸਾ ਵੀ ਸੋਧਿਆ। ਸ੍ਰ: ਨਲੂਆ ਨੇ ਤਿੰਨ ਪਿੰਡ ਜਾਗੀਰ ਵਜੋਂ

ਇਸ ਗੁਰਦੁਆਰੇ ਨਾਲ ਲਗਾਏ ਜਿਨ੍ਹਾਂ ਵਿੱਚ ਜਾਨਬਾਜ਼ਪੁਰਾ, ਨਾਦੀਹੱਲ ਅਤੇ ਵਡੇਰਾ ਸਨ। ਸਿੱਖ ਰਾਜ ਸਮੇਂ ਇਸ ਗੁਰਦੁਆਰੇ ਦਾ ਨਾਂ 'ਗੁਰੁਆਰਾ ਕੋਟ ਤੀਰਥ' ਕਰਕੇ ਪ੍ਰਸਿੱਧ ਸੀ। ਮਹਾਰਾਜਾ ਰਣਜੀਤ ਸਿੰਘ ਨੇ ਵੀ ਗੁਰਦੁਆਰੇ ਨਾਲ ਚਾਰ ਪਿੰਡ ਅਤੇ ਸਾਲਾਨਾ 3000/- ਰੁਪਏ ਜਾਗੀਰਾਂ ਵਜੋਂ ਲਗਾਏ ਜੋ ਬਾਅਦ ਵਿੱਚ ਡੋਗਰਾ ਰਾਜ ਸਮੇਂ ਬੰਦ ਹੋ ਗਈਆਂ।

ਇੱਕ ਅੰਗ੍ਰੇਜ਼ ਸੈਲਾਨੀ 'ਹੁਗਲ' ਵੀ ਇਸ ਗੁਰਦੁਆਰੇ ਵਿੱਚ ਇਕ ਰਾਤ ਠਹਰਿਆ ਸੀ। ਇਹ ਸਿੱਖ ਰਾਜ ਦਾ ਸਮਾਂ ਸੀ। ਉਦੋਂ ਹੀ ਇਥੇ ਸੰਗਮਰਮਰ ਦੀ ਵਿਛਾਈ ਹੋ ਚੁਕੀ ਸੀ। ਹੁਗਲ ਅੰਮ੍ਰਿਤ ਵੇਲੇ 'ਗੁਰੂ ਗ੍ਰੰਥ ਸਾਹਿਬ' ਦੇ ਪ੍ਰਕਾਸ਼ ਅਤੇ ਸਿੱਖ ਸੰਗਤਾਂ ਦੇ ਚਾਰ ਵਜੇ ਦੇ ਦ੍ਰਿਸ਼ ਨੂੰ ਵੇਖ ਕੇ, ਸਿੱਖਾਂ ਦੇ ਗੌਰਵਮਈ ਅਤੇ ਵਿਰਸੇ ਪ੍ਰਤੀ ਕਈ ਲਫਜ਼ਾਂ ਨੂੰ ਕਲਮ-ਬੰਦ ਕਰਦਾ ਹੈ।

ਭਾਈ ਗੁਰਦਿਆਲ ਸਿੰਘ ਦੀ ਹੱਥ ਲਿਖਤ 'ਗੁਰੂ ਗ੍ਰੰਥ ਸਾਹਿਬ' ਦੀ ਬੀੜ ਅਜੇ ਤੱਕ ਗੁਰਦੁਆਰੇ ਵਿੱਚ ਮੌਜੂਦ ਹੈ। 'ਨਿਸ਼ਾਨ ਸਾਹਿਬ' ਦਰਿਆ ਦੇ ਕੰਢੇ 'ਤੇ ਝੁੱਲ ਰਿਹਾ ਹੈ। ਇਸ ਦੀ ਸੇਵਾ 1907 ਸੀ.ਈ. ਵਿੱਚ ਹੋਈ ਹੈ, ਜਿਵੇਂ ਗੁਰਦੁਆਰੇ ਵਿੱਚ ਪਈ ਇੱਕ ਸੰਗਮਰਮਰ ਸਿੱਲ ਤੋਂ ਪਤਾ ਚੱਲਦਾ ਹੈ।

*"ਟੈਹਲ ਕਰਾਈ ਨਸ਼ਾਨ ਸ੍ਰਾਹੇਬ ਗੁ: ਪਾ: 6 ਬਾਰਾਮੂਲਾ ਬ੍ਰਖੁਦਾਰ ਸੁਰਿੰਦਰ ਸਿੰਘ ਦੇ ਜਨਮ ਦੀ ਖੁਸ਼ੀ ਮੇਂ 2 ਮੱਘਰ ਸੰ: 1964, ਬੀਰ ਸਿੰਘ ਬਾਲੀਆ ਅੰਮ੍ਰਿਤਸਰ"।*

ਇਸ ਗੁਰਦੁਆਰੇ ਨਾਲ ਹੀ ਇੱਕ ਸਰਦੀਆਂ ਲਈ ਹਮਾਮ ਹੁੰਦਾ ਸੀ ਜੋ 1918 ਸੀ.ਈ. ਵਿੱਚ ਬਣਾਇਆ ਗਿਆ ਸੀ।

*"ਯੇਹ ਹਮਾਮ ਬਨਵਾਇਆ ਰੁਪ ਚੰਦ ਵੁਹਰਾ ਨੇ ਸਪੁੱਤ੍ਰ ਲਾਲ ਦੇਨੀ ਚੰਦ ਵੁਹਰੇ ਦਾ ਯਾਦਗਾਰ ਲਾਲ ਵੁਹਰਾ ਕੀ ਪੁਤ੍ਰ ਲਾਲ ਦੁਨੀ ਚੰਦ ਸੁਰਵਗਾਸੀ ਰਹਿਣੇ ਵਾਲੇ ਮੁਜ਼ਫਰਾਬਾਦ ਕਸ਼ਮੀਰ ਕੇ ਸੰਮਤ 1975।"*

1947 ਸੀ.ਈ. ਤੋਂ ਪਹਿਲਾਂ ਇਸ ਗੁਰਦੁਆਰੇ ਨਾਲ 'ਗੁਰੂ ਕਾ ਲੰਗਰ' ਅਤੁੱਟ ਵਰਤਦਾ ਸੀ ਅਤੇ ਵਿਦਿਆਰਥੀਆਂ ਲਈ ਰਿਹਾਇਸ਼ ਦਾ ਪੂਰਾ ਪ੍ਰਬੰਧ ਸੀ। 'ਗੁਰੂ ਨਾਨਕ ਭਵਨ' ਅਤੇ 'ਗੁਰੂ ਨਾਨਕ ਮਾਡਲ ਸਕੂਲ' ਇਸ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਹੇਠ ਚੱਲਦੇ ਹਨ।

1985 ਸੀ.ਈ. ਵਿੱਚ 'ਚਿਨਾਰ' 'ਤੇ ਥੜ੍ਹਾ ਸਾਹਿਬ ਬਾਬਾ ਹਰਬੰਸ ਦਿੱਲੀ ਵਾਲਿਆਂ ਦੀ ਨਿਗਰਾਨੀ ਹੇਠ ਹੋ ਰਹੀ ਗੁਰਦੁਆਰੇ ਦੀ ਕਾਰਸੇਵਾ ਸਮੇਂ ਪੁਟਿਆ ਗਿਆ ਸੀ। ਯਕੋ-ਬਾਅਦ ਦੀਗਰੇ ਪਿੰਡਾਂ ਦੀ ਸੰਗਤਾਂ ਨੇ ਵੀ ਸੇਵਾ ਵਿੱਚ ਆਪਣਾ ਯੋਗਦਾਨ, ਤਨ, ਮਨ, ਧਨ ਰਾਹੀਂ ਪਾਇਆ। ਇਸ ਹੱਥੀ ਲੱਗੇ 'ਚਿਨਾਰ ਨੂੰ ਕੱਟਣ' ਦਾ 'ਅਕਾਲ ਤਖ਼ਤ ਸਾਹਿਬ' ਅੰਮ੍ਰਿਤਸਰ ਦੇ ਜਥੇਦਾਰ ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਨੇ ਵੀ ਬੜਾ ਨੋਟਿਸ ਲਿਆ ਹੈ।

*"...ਕਸ਼ਮੀਰ ਵਿਖੇ ਗੁਰੂ ਹਰਿਗੋਬਿੰਦ ਸਾਹਿਬ ਦਾ ਯਾਦਗਾਰੀ ਚਿੰਨ੍ਹ (ਚਿਨਾਰ) ਨਹੀਂ ਸੀ ਕੱਟਿਆ ਜਾਣਾ ਚਾਹੀਦਾ। ਆਪਣੇ ਇਤਿਹਸਕ ਚਿੰਨ੍ਹਾਂ ਨੂੰ ਜਾਂ ਯਾਦਗਾਰਾਂ ਨੂੰ ਗਵਾ ਬੈਠਣਾ ਕੌਮਾਂ ਲਈ ਮੰਦਭਾਗ ਹੀ ਹੁੰਦਾ ਹੈ। ਆਉਣ ਵਾਲੇ ਸਮੇਂ ਵਿੱਚ ਗੁਰੂ ਆਸਰੇ ਮੇਰਾ ਇਹ ਯਤਨ ਹੋਵੇਗਾ ਕਿ ਸ਼੍ਰੋਮਣੀ ਕਮੇਟੀ ਰਾਹੀਂ ਐਸੀਆਂ ਬੇ-ਲੋੜੀਆਂ ਕਾਰਵਾਈਆਂ ਨੂੰ ਠੱਲ੍ਹ ਪਾਈ ਜਾ ਸਕੇ।"*

ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਹੁਣ ਬਣ ਚੁੱਕੀ ਹੈ। ਇਹ ਗੁਰਦੁਆਰਾ ਸਾਹਿਬ 45 ਫੁੱਟ ਲੰਬਾ ਅਤੇ 45 ਫੁੱਟ ਚੌੜਾ ਹੈ। ਇਸ ਦੇ ਗੁੰਬਦ ਦੁੱਧ ਚਿੱਟੇ ਦੂਰੋਂ ਨਜ਼ਰੀਂ ਪੈਂਦੇ ਹਨ। ਗੁਰਦੁਆਰੇ ਦੇ ਇਕ ਪਾਸੇ ਸੇਵਾਦਾਰਾਂ ਅਤੇ ਯਾਤਰੂਆਂ ਲਈ ਕਵਾਟਰ ਤਾਮੀਰ ਕੀਤੇ ਗਏ ਹਨ। ਲੰਗਰ ਆਦਿ ਵੀ ਉਸਾਰਿਆ ਜਾ ਚੁੱਕਾ ਹੈ।

## ਗੁਰਦੁਆਰਾ ਥੜ੍ਹਾ ਸਾਹਿਬ, ਕਲਮਪੁਰਾ

ਇਹ ਖ਼ੂਬਸੂਰਤ ਗੁਰਦੁਆਰਾ ਬਾਰਾਮੂਲਾ ਕਸਬੇ ਤੋਂ 8 ਕਿਲੋਮੀਟਰ ਦੂਰ ਇਕ ਕਰੇਵੇ 'ਤੇ ਸਥਿਤ ਹੈ ਜੋ ਬਾਰਾਮੂਲਾ ਸ੍ਰੀਨਗਰ ਸੜਕ ਤੋਂ ਇਕ ਕਿਲੋਮੀਟਰ ਦੂਰ ਹੈ।

ਕਲਮਪੁਰਾ ਦਾ ਪੁਰਾਤਨ ਨਾਂ 'ਕਰਨਪੁਰਾ' ਸੀ। ਇੱਕ ਬਾਦਸ਼ਾਹ ਨੇ ਆਪਣੀ ਛੋਟੀ ਰਾਣੀ 'ਕਰਣਾ ਦੇਵੀ' ਦੇ ਨਾਂ ਤੇ ਇਸ ਪਿੰਡ ਦਾ ਨਾਂ ਰੱਖਿਆ ਸੀ। ਇਸ ਪਿੰਡ ਦੇ ਆਲੇ-ਦੁਆਲੇ ਸਾਰੇ ਇਲਾਕੇ ਨੂੰ 'ਕਰੂਣ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਹ ਨਾਂ ਵੀ ਉਸੇ ਬਾਦਸ਼ਾਹ ਦਾ ਰੱਖਿਆ ਹੋਇਆ ਹੈ। ਉਸ ਸਮੇਂ ਕਲਮਪੁਰਾ ਪਿੰਡ ਦੇ ਆਸ-ਪਾਸ ਕਾਫ਼ੀ ਘਣਾ ਜੰਗਲ ਸੀ ਜਿੱਥੇ ਫੁੱਲ ਅਤੇ ਜਾਨਵਰ ਆਮ ਹੁੰਦੇ ਸ਼ਨ। ਇਥੇ ਪਾਣੀ ਵੀ ਨਾਯਾਬ ਸੀ। ਗੁਰੂ ਸਾਹਿਬ ਨੇ ਬਰਛਾ ਮਾਰ ਕੇ ਇਥੇ ਠੰਡੇ ਪਾਣੀ ਦਾ ਖੂਹ ਕੱਢਿਆ ਸੀ ਜੋ ਅਜੇ ਤਾਈਂ ਗੁਰਦੁਆਰਾ ਸਾਹਿਬ ਦੇ ਨਾਲ ਸਥਿਤ ਹੈ।

ਇਕ ਲੋਕ ਕੱਥਾ ਬੜੀ ਪ੍ਰਸਿੱਧ ਹੈ ਕਿ ਇਸ ਜਗ੍ਹਾ 'ਤੇ ਇੱਕ ਫਕੀਰ ਬਲੋਲ ਅਤੇ ਉਸ ਦੇ ਸਾਥੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲੇ ਸਨ। ਉਹ ਗੁਰੂ ਸਾਹਿਬ ਦੇ ਰੂਹਾਨੀ ਵਿਚਾਰਾਂ ਤੋਂ ਬੜੇ ਪ੍ਰਭਾਵਤ ਹੋਏ। ਗੁਰੂ ਸਾਹਿਬ ਦੇ ਜਾਣ ਮਗਰੋਂ ਫਕੀਰ ਬਲੋਲ ਤੇ ਉਸ ਦੇ ਮੁਰੀਦ ਇਸ ਜਗ੍ਹਾ 'ਤੇ ਦੀਵੇ ਬਾਲਦੇ ਰਹੇ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਜਦੋਂ ਬਹੁਤੇ ਸਿੰਘ ਪੰਜਾਬ ਤੋਂ ਆ ਕੇ ਕਸ਼ਮੀਰ ਵਸੇ ਤਾਂ ਬਹੁਤੇ ਸਿੰਘ ਆ ਕੇ ਇਸੇ ਥੜੇ 'ਤੇ ਮੱਥਾ ਟੇਕਦੇ ਰਹੇ। ਉਨਵੀਂ ਸ਼ਤਾਬਦੀ ਦੇ ਅਖੀਰਲੇ ਵਰ੍ਹਿਆਂ ਵਿੱਚ ਇਸ ਥਾਂ ਇਕ ਥੜ੍ਹਾ 20×25 ਫੁੱਟ ਸ੍ਰ: ਮਤਵਾਲ ਸਿੰਘ ਸਾਹਨੀ ਅਤੇ ਹੋਰ ਗੁਰਮੁਖ ਸਿੱਖਾਂ ਦੇ ਉਦਮ ਸਦਕਾ ਬਣਾਇਆ ਗਿਆ ਸੀ। ਉਨ੍ਹਾਂ ਸਮਿਆਂ ਵਿੱਚ 'ਸਿੰਘਪੁਰਾ ਕਲਾਨ' ਦੇ ਸਿੰਘ 'ਵਿਸਾਖੀ' ਵਾਲੇ ਦਿਨ ਹੀ ਆ ਕੇ ਇਸ ਥੜੇ ਤੇ ਦੀਵਾਨ ਸਜਾਉਂਦੇ ਸਨ। 1928 ਸੀ.ਈ. ਵਿੱਚ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਸਿਰਕੱਢ ਨੇਤਾ ਅਤੇ ਚਿੰਤਕ ਜਿਵੇਂ ਭਾਈ ਵੀਰ ਸਿੰਘ, ਸ੍ਰ: ਦਮੋਦਰ ਸਿੰਘ ਇੰਜੀਨੀਅਰ, ਸ੍ਰ: ਨਰਿੰਦਰ ਸਿੰਘ ਆਦਿ ਥੜੇ ਦੇ

ਦਰਸ਼ਨ ਲਈ ਕਲਮਪੁਰਾ ਆਏ ਤਾਂ ਉਨ੍ਹਾਂ ਇਕ ਸ਼ਾਨਦਾਰ ਗੁਰਦੁਆਰਾ ਸਾਹਿਬ ਤਾਮੀਰ ਕੀਤਾ। ਇਸ ਗੁਰਦੁਆਰਾ ਸਾਹਿਬ ਦੀ ਨਿਰਮਾਣ ਕਲਾ ਪੰਜਾਬ ਦੇ ਗੁਰਦੁਆਰਿਆਂ ਨਾਲ ਮੇਲ ਖਾਂਦੀ ਹੈ।

ਇਹ ਗੁਰਦੁਆਰਾ ਸਾਹਿਬ 13 ਅਪ੍ਰੈਲ 1931 ਨੂੰ ਬਣ ਕੇ ਤਿਆਰ ਹੋਇਆ ਅਤੇ ਉਸੇ ਦਿਨ ਤੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਬਕਾਇਦਾ ਹੁੰਦਾ ਆ ਰਿਹਾ ਹੈ। 1947 ਸੀ.ਈ. ਤੱਕ ਇਸ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਦੀ ਨਿਯੁਕਤੀ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਹੀ ਕਰਦੀ ਸੀ।

1947 ਦੇ ਘੱਲੂਘਾਰੇ ਸਮੇਂ ਕਬਾਇਲੀ ਦਰਿੰਦਿਆਂ ਨੇ ਇਸ ਗੁਰਦੁਆਰੇ ਨੂੰ ਵੀ ਨੁਕਸਾਨ ਪਹੁੰਚਾਇਆ। ਅੱਜ ਕਲ੍ਹ ਖ਼ੂਬਸੂਰਤ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। 'ਕੇਸਰੀ ਨਿਸ਼ਾਨ ਸਾਹਿਬ' ਬਾਰਾਮੂਲਾ ਅਤੇ ਕਾਮਰਾਜ਼ ਇਲਾਕੇ ਤੋਂ ਵੀ ਨਜ਼ਰੀ ਪੈਂਦਾ ਹੈ। ਸਿੱਖ ਫ਼ੌਜੀ ਵੀ ਕਾਫ਼ੀ ਵਰ੍ਹੇ ਇਸ ਗੁਰਦੁਆਰੇ ਦੀ ਸੇਵਾ ਕਰਦੇ ਰਹੇ ਹਨ। ਵਿਸਾਖੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਪੁਰਬ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ। ਇਹ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰਾਮੂਲਾ ਦੀ ਨਿਗਰਾਨੀ ਹੇਠ ਆਉਂਦਾ ਹੈ। ਹੁਣ ਬਾਬਾ ਹਰਬੰਸ ਸਿੰਘ ਜੀ (ਦਿੱਲੀ) ਇਸ ਗੁਰਦੁਆਰੇ ਦੀ ਨਵ-ਨਿਰਮਾਣ ਕਲਾ ਰਾਹੀਂ ਉਸਾਰੀ ਕਰ ਦਿੱਤੀ ਹੈ। ਕੋਟ ਤੀਰਥ, ਬਾਰਾਮੂਲਾ ਤੋਂ ਆ ਕੇ ਗੁਰੂ ਹਰਿਗੋਬਿੰਦ ਸਾਹਿਬ ਇਥੇ ਸ਼ਿਕਾਰ ਖੇਡਦੇ ਸਨ।

## ਗੁਰਦੁਆਰਾ ਪਰਮਪੀਲਾਂ, ਉੜੀ

ਕੋਟ ਤੀਰਥ, ਬਾਰਾਮੂਲਾ ਤੋਂ ਹੁੰਦੇ ਹੋਏ ਗੁਰੂ ਹਰਿਗੋਬਿੰਦ ਸਾਹਿਬ ਪਿੰਡ ਖਾਤਨਿਯਾਰ, ਪੀਰਨੀਆਂ ਤੋਂ ਹੁੰਦੇ ਹੋਏ ਉਸ ਥਾਂ ਪੁੱਜੇ ਜਿਸ ਨੂੰ 'ਸੁਲਤਾਨ ਢੱਕੀ' ਆਖਿਆ ਜਾਂਦਾ ਹੈ। ਇਸੇ ਦੇ ਨਾਲ ਉਹ ਮੁਕਾਮ ਹੈ ਜਿਥੇ 'ਗੁਰਦੁਆਰਾ ਪਰਮਪੀਲਾਂ' ਹੈ।

ਇਸ ਗੁਰਦੁਆਰੇ ਅੰਦਰ ਉਹ 'ਪੱਥਰ ਦੀ ਸਿਲ' ਅਜੇ ਤੱਕ ਮੌਜੂਦ ਹੈ ਜਿਸ 'ਤੇ ਬਹਿ ਕੇ ਗੁਰੂ ਸਾਹਿਬ ਨੇ ਪੰਜ ਮੁਸਲਮਾਨ ਫ਼ਕੀਰਾਂ ਨਾਲ ਗੁਫ਼ਤਗੂ ਕੀਤੀ ਸੀ। ਇਨ੍ਹਾਂ ਪੰਜਾਂ ਪੀਰਾਂ ਦੇ ਨਾਂ ਸਨ, ਪੀਰ ਗੁਲਸ਼ੇਰ, ਪੀਰ ਭੋਰ ਸੁਲਤਾਨ, ਪੀਰ ਰੰਗੀ ਇਮਾਮ, ਪੀਰ ਨੂਰ ਨਿਹਾਲ ਅਤੇ ਪੀਰ ਅਬਦੁਲ ਗਫ਼ੂਰ।

ਇਨ੍ਹਾਂ ਪੰਜਾਂ ਪੀਰਾਂ ਨੇ ਗੁਰੂ ਸਾਹਿਬ ਨਾਲ ਬੜੀਆਂ ਧਾਰਮਿਕ ਵਿਚਾਰਾਂ ਕੀਤੀਆਂ ਅਤੇ ਆਪਣੀਆਂ ਕਰਾਮਾਤਾਂ ਨਾਲ ਗੁਰੂ ਸਾਹਿਬ ਨੂੰ 'ਪੱਥਰ' ਹੇਠਾਂ ਡੇਗਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋ ਸਕੇ, ਜਦੋਂ ਉਨ੍ਹਾਂ ਦੀਆਂ ਕਰਾਮਾਤਾਂ ਕੋਈ ਰੰਗ ਨਾ ਵਿਖਾ ਸਕੀਆਂ ਤਾਂ ਉਨ੍ਹਾਂ ਗੁਰੂ ਸਾਹਿਬ ਨੂੰ ਕੁਬੋਲ ਬਚਨ ਬੋਲੇ। ਗੁਰੂ ਸਾਹਿਬ ਨੇ ਪੀਰਾਂ ਨੂੰ ਕਿਹਾ, "ਅਲ੍ਹਾ ਦੇ ਬੰਦੇ ਅਜਿਹੇ ਬਚਨ ਨਹੀਂ ਬੋਲਦੇ। ਨਾ ਅਸਮਾਨ ਅਤੇ ਨਾ ਹੀ ਧਰਤੀ ਉਨ੍ਹਾਂ ਨੂੰ ਥਾਂ ਦੇਂਦੀ ਹੈ। ਕੁਦਰਤ ਦੀ ਬਿਜਲੀ ਤੋਂ ਵੀ ਉਹ ਬਚ ਨਹੀਂ ਸਕਦੇ।"

ਗੁਰੂ ਸਾਹਿਬ ਨਾਲ ਕਬੋਲ ਬਚਨ ਬੋਲਣ ਵਿੱਚ ਪਹਿਲ ਪੀਰ ਅਬਦੂਲ ਗਫ਼ੂਰ ਅਤੇ ਪੀਰ ਰੰਗੀ ਇਮਾਮ ਨੇ ਕੀਤੀ ਸੀ।

ਗੁਰੂ ਹਰਿਗੋਬਿੰਦ ਸਾਹਿਬ ਜਦੋਂ 'ਸੁਲਤਾਨ ਢੱਕੀ' ਤੋਂ ਹੁੰਦੇ ਹੋਏ ਸ਼ਾਹਦਰੇ ਵੱਲ ਜਾ ਰਹੇ ਸਨ ਤਾਂ ਇਨ੍ਹਾਂ ਪੀਰਾਂ ਨੇ ਕਰੋਧ ਵੱਸ ਹੋ ਕੇ ਗੁਰੂ ਸਾਹਿਬ ਦੇ ਰਸਤੇ ਵਿੱਚ ਅੱਗ ਲਗਾ ਦਿੱਤੀ। ਜਿਥੋਂ-ਜਿਥੋਂ ਗੁਰੂ ਸਾਹਬਿ ਦਾ ਨੀਲਾ ਘੋੜਾ ਲੰਘਦਾ ਗਿਆ, ਅੱਗ ਸ਼ਾਂਤ ਹੁੰਦੀ ਗਈ। ਸਿੱਖ ਸੇਵਕਾਂ ਤੋਂ ਇਲਾਵਾ ਗੁਰੂ ਜੀ ਦਾ ਸ਼ਰਧਾਲੂ ਮੁਸਲਮਾਨ ਸੇਵਕ 'ਸਾਂਈ ਸੈਨੀ ਪਾਤਿਸ਼ਾਹੀ' ਵੀ ਗੁਰੂ ਸਾਹਿਬ ਦੇ ਨਾਲ-ਨਾਲ ਰਿਹਾ। ਗੁਰੂ ਸਾਹਿਬ ਨੀਲੇ ਘੋੜੇ 'ਤੇ ਸਵਾਰ ਹੋ ਕੇ ਉਸ ਥਾਂ ਪੁੱਜੇ ਜਿਸ ਨੂੰ ਦੁਲੰਜਾਂ ਆਖਦੇ ਹਨ। ਸ਼ਾਹਦਰੇ ਤੋਂ ਦੁਲੰਜਾਂ ਤਕਰੀਬਨ ਤਿੰਨ ਕਿਲੋਮੀਟਰ ਹੈ। ਇਸ ਥਾਂ 'ਤੇ ਫਿਰ ਪੰਜ ਪੀਰਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਘੋੜੇ ਦਾ ਰਸਤਾ ਰੋਕ ਲਿਆ। ਇਸ ਥਾਂ ਹੇਠਾਂ ਦਰਿਆ ਜਿਹਲਮ ਹੈ ਅਤੇ ਦੂਜੇ ਪਾਸੇ 500 ਫੁੱਟ ਤੋਂ ਉੱਚੀ ਚਟਾਨਾਂ ਦੀ ਪਹਾੜੀ ਹੈ। ਗੁਰੂ ਸਾਹਿਬ ਨੇ ਆਪਣੇ ਘੋੜੇ ਨੂੰ ਸਿੱਧੀ ਪਹਾੜੀ ਵੱਲ ਚਾੜ੍ਹ ਦਿੱਤਾ। ਅੱਜ ਵੀ ਇਸ ਪਹਾੜੀ 'ਤੇ ਗੁਰੂ ਸਾਹਿਬ ਦੇ ਨੀਲੇ ਘੋੜੇ ਦੇ ਸੁੰਮ (ਪੈਰਾਂ ਦੇ ਨਿਸ਼ਾਨ) ਛੇ ਸੱਤ ਆਮ ਵੇਖੇ ਜਾ ਸਕਦੇ ਹਨ, ਜੋ ਦੋ ਇੰਚ ਦੇ ਕਰੀਬ ਪੱਥਰ ਵਿੱਚ ਉੱਕਰੇ ਹੋਏ ਹਨ।

ਕਾਫ਼ੀ ਸਮੇਂ ਗੁਰੂ ਸਾਹਿਬ ਦੇ ਪੰਜਾਬ ਜਾਣ ਬਾਅਦ ਪੀਰ ਅਬਦੁੱਲ ਗਫ਼ੂਰ ਦੀ ਮੌਤ ਹੋਈ ਤਾਂ ਉਸ ਨੂੰ ਜਿਸ ਤਾਬੂਤ ਵਿੱਚ ਰੱਖਿਆ ਗਿਆ ਸੀ ਉਹ ਹਵਾ ਵਿੱਚ ਉੱਡਦਾ ਹੋਇਆ ਪਿੰਡ ਪੀਰਨੀਆਂ ਵਿੱਚ ਆ ਗਿਆ। ਜਿਥੇ ਉਸ ਦਾ ਤਾਬੂਤ ਅੱਜ ਵੀ ਲਟਕ ਰਿਹਾ ਹੈ। ਹੁਣ ਮੁਸਲਮਾਨਾਂ ਨੇ ਜ਼ਿਆਰਤ ਬਣਾ ਕੇ ਤਾਬੂਤ ਨੂੰ ਸੰਗਲਾਂ ਨਾਲ ਬੰਨ੍ਹ ਦਿੱਤਾ ਹੈ।

ਪੀਰ ਰੰਗੀ ਇਮਾਮ ਦੀ ਕਬਰ ਸ਼ਾਹਦਰਾ (ਉਜੜੀ) ਕੋਲ ਹੈ ਜੋ ਇਕ ਪਹਾੜੀ ਦੇ ਦਾਮਨ ਵਿੱਚ ਸਥਿਤ ਹੈ। ਇੱਕ ਵੇਰ ਕੁਦਰਤ ਦੀ ਐਸੀ ਬਿਜਲੀ ਇਸ ਦੀ ਕਬਰ 'ਤੇ ਪਈ ਕਿ ਇਹ ਕਬਰ ਸੜ ਕੇ ਸਵਾਹ ਹੋ ਗਈ। ਉਸ ਕਬਰ ਦੇ ਆਲੇ-ਦੁਆਲੇ ਧਰਤੀ ਲਾਲ ਹੋ ਗਈ। ਉਥੇ ਕੋਈ ਪੌਦਾ ਵੀ ਨਹੀਂ ਉੱਗ ਸਕਦਾ। ਮੁਸਲਮਾਨ ਇਸ ਨੂੰ 'ਗਰਮ ਜ਼ਿਆਰਤ' ਕਰਕੇ ਯਾਦ ਕਰਦੇ ਹਨ।

ਪਰਮਪੀਲਾਂ ਗੁਰਦੁਆਰੇ ਦੇ ਨਾਲ ਹੀ ਮੁਸਲਮਾਨਾਂ ਦੀ ਇਕ ਮਸਜਿਦ ਬਣੀ ਹੋਈ ਹੈ। ਪਰਮਪੀਲਾਂ ਵਾਲੀ ਥਾਂ ਕਾਫ਼ੀ ਸਮੇਂ ਤੱਕ ਗੁੰਮਨਾਮੀ ਦੀ ਹਾਲਤ ਵਿੱਚ ਰਹੀ। ਇਸ ਥਾਂ 'ਪੱਥਰ ਦੀ ਸਿੱਲ' ਕੋਲ 'ਮੁਸਲਮਾਨ ਸਈਦ' ਦੀਵਾ ਬਾਲਦੇ ਹੁੰਦੇ ਸਨ। ਖੋਜ ਕਰਨ 'ਤੇ ਸਿੱਖ ਸੰਗਤਾਂ ਸਲਾਮਾਬਾਦ, ਦਰਦਕੋਟ ਆਦਿ ਨੇ 1936-37 ਸੀ.ਈ. ਦੇ ਆਸ-ਪਾਸ ਇਕ ਛੋਟਾ ਜਿਹਾ ਗੁਰਦੁਆਰਾ ਸਾਹਿਬ ਤਾਮੀਰ ਕੀਤਾ। ਪਿੰਡ ਲੱਛੀਪੁਰੇ ਦੇ ਅਲੀਖਾਨ ਦੇ ਗੁੰਡਿਆਂ ਨੇ ਗੁਰਦੁਆਰੇ ਦੀ ਉਸਾਰੀ ਬਾਰੇ ਬੜੇ ਇਤਰਾਜ਼ ਉਠਾਏ। ਆਖ਼ਰ ਬਾਰਾਮੂਲਾ ਦੇ ਡਿਪਟੀ ਕਮਿਸ਼ਨਰ ਕਰੀਮ ਉਲਾ ਖਾਨ ਨੇ ਸਿੱਖਾਂ ਨੂੰ ਗੁਰਦੁਆਰਾ ਤਾਮੀਰ ਕਰਨ ਦੀ ਇਜਾਜ਼ਤ ਦੇ ਦਿੱਤੀ। ਸ: ਨਰੈਣ ਸਿੰਘ ਸਲਾਮਾਬਾਦ, ਸ: ਗੁਰਮੁੱਖ ਸਿੰਘ ਅਤੇ ਸ: ਦਮੋਦਰ ਸਿੰਘ ਇੰਜੀਨੀਅਰ ਆਦਿ ਗੁਰਸਿੱਖਾਂ ਦੀ ਦੌੜ-ਭੱਜ ਕਾਰਨ ਗੁਰਦੁਆਰੇ ਸਾਹਿਬ ਦੀ ਇਮਾਰਤ ਥੋੜ੍ਹੇ ਦਿਨਾਂ

ਵਿੱਚ ਹੀ ਤਿਆਰ ਹੋ ਗਈ। ਪੰਜਾਬੀ ਮਿਸਤਰੀਆਂ ਫੂਲਾ ਸਿੰਘ ਅਤੇ ਦੂਲਾ ਸਿੰਘ ਦੀ ਮਿਹਨਤ ਸਦਕਾ ਗੁਰਦੁਆਰਾ ਸਾਹਿਬ ਅਤੇ ਨਿਸ਼ਾਨ ਸਾਹਿਬ ਥੋੜ੍ਹੇ ਦਿਨਾਂ ਵਿੱਚ ਹੀ ਤਿਆਰ ਹੋ ਗਿਆ।

ਸਹਿਜਧਾਰੀ ਸਿੱਖ, ਬ੍ਰਾਹਮਣ, ਮੁਸਲਮਾਨ ਸ਼ਹੀਦ ਗੁਰਦੁਆਰੇ ਮਸਤਕ ਨਿਵਾ ਕੇ ਦਿਲ ਦੀਆਂ ਮੁਰਾਦਾਂ ਮੰਗਦੇ ਹਨ। 1947 ਦੇ ਘੱਲੂਘਾਰੇ ਸਮੇਂ ਸਾਈਦ ਮੁਸਲਮਾਨਾਂ ਨੇ ਇਸ ਗੁਰਦੁਆਰੇ ਨੂੰ ਹਮਲਾਵਰਾਂ ਤੋਂ ਬਚਾਇਆ। ਭਾਈ ਗੁਪਾਲ ਸਿੰਘ ਗੰਥੀ (ਚੰਦਨਵਾੜੀ) ਰੋਜ਼ਾਨਾ 20 ਕਿਲੋਮੀਟਰ ਦਾ ਪੈਦਲ ਸਫ਼ਰ ਤਹਿ ਕਰਕੇ ਇਸ ਗੁਰਦੁਆਰਾ ਸਾਹਿਬ ਵਿੱਚ ਸੇਵਾ ਕਰਦੇ ਰਹੇ।

ਬਾਅਦ ਵਿੱਚ ਗਿਆਨੀ ਈਸ਼ਰ ਸਿੰਘ ਬਖਸ਼, ਗਿਆਨੀ ਸੰਤ ਸਿੰਘ ਭਟਪੁਰੀ ਅਤੇ ਸ: ਇਛਪਾਲ ਸਿੰਘ ਭਟਪੁਰੀ ਹਰ ਐਤਵਾਰ ਇਸ ਗੁਰਦੁਆਰਾ ਵਿੱਚ ਬਾਰਾਮੂਲਾ ਤੋਂ ਆ ਕੇ ਕੀਰਤਨ ਦੀ ਸੇਵਾ ਕਰਦੇ ਰਹੇ।

ਭਾਈ ਨਰੈਣ ਸਿੰਘ ਠੇਕੇਦਾਰ (ਸਲਾਮਾਬਾਦ) ਨੇ ਪੂਰੇ 23 ਸਾਲ ਗੁਰਦੁਆਰਾ ਸਾਹਿਬ ਦਾ ਪ੍ਰਧਾਨ ਰਹਿ ਕੇ ਨਿਸ਼ਕਾਮ ਸੇਵਾ ਕੀਤੀ।

1970-71 ਸੀ.ਈ. ਵਿੱਚ ਜਿਹਲਮ ਦਰਿਆ 'ਤੇ ਪੁੱਲ ਬਣਨ ਕਾਰਨ ਸੰਗਤਾਂ ਨੂੰ ਕਾਫ਼ੀ ਆਸਾਨੀ ਹੋਈ ਹੈ। ਸਿੱਖਾਂ ਤੋਂ ਇਲਾਵਾ ਫੌਜੀ ਇਸ ਗੁਰਦੁਆਰਾ ਦੀ ਸੇਵਾ ਤਨ, ਮਨ ਤੇ ਧਨ ਰਾਹੀਂ ਕਰਦੇ ਆ ਰਹੇ ਹਨ। ਇਹ ਗੁਰਦੁਆਰਾ ਵੀ ਬਾਰਾਮੂਲਾ ਪ੍ਰਬੰਧਕ ਕਮੇਟੀ ਹੇਠ ਆਉਂਦਾ ਹੈ। ਵਿਸਾਖੀ ਅਤੇ ਗੁਰੂ ਸਾਹਿਬ ਦਾ ਜਨੌਮਦਿਨ ਜੋਸ਼ ਖਰੋਸ਼ ਨਾਲ ਮਨਾਇਆ ਜਾਂਦਾ ਹੈ।

ਅੱਜ ਕਲ੍ਹ ਉੜੀ ਸਿਵਲ ਵਾਲੇ ਸੇਵਾ ਵਿੱਚ ਵੱਧ-ਚੜ੍ਹ ਕੇ ਹਿੱਸਾ ਲੈ ਰਹੇ ਹਨ। 51 ਫੁੱਟ ਨਿਸ਼ਾਨ ਸਾਹਿਬ ਦੂਰੋਂ ਨਜ਼ਰੀ ਪੈਂਦਾ ਹੈ।

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਠਾਈ

ਇਹ ਗੁਰਦੁਆਰਾ ਵੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿੱਚ ਹੈ। ਦੁਲੰਜਾ ਤੋਂ ਬਾਅਦ ਗੁਰੂ ਸਾਹਿਬ ਕਠਾਈ ਪਿੰਡ ਪੁੱਜੇ ਸਨ। ਇਹ ਗੁਰਦੁਆਰਾ ਦਰਿਆ ਜਿਹਲਮ ਦੇ ਕੰਢੇ ਪਿੰਡ ਚਕੋਠੀ ਤੋਂ ਤਿੰਨ-ਚਾਰ ਕਿਲੋਮੀਟਰ ਦੂਰ ਹੈ। 1947 ਤੋਂ ਪਹਿਲਾਂ ਇਥੋਂ ਦੀ ਬਹੁਤੀ ਆਬਾਦੀ ਖੱਤਰੀਆਂ ਦੀ ਸੀ। ਸਿੱਖ ਆਮਤੌਰ 'ਤੇ ਪਿੰਡ ਚਕੋਠੀ, ਪਾਲ, ਰੈਮੰਦ, ਮੈਰਾ ਬਕੋਟ ਆਦਿ ਵਿੱਚ ਰਹਿੰਦੇ ਸਨ ਜੋ ਦੋ ਤਿੰਨ ਕਿਲੋਮੀਟਰ ਦੇ ਘੇਰੇ ਵਿੱਚ ਆਉਂਦੇ ਸਨ।

ਇਸ ਗੁਰਦੁਆਰਾ ਸਾਹਿਬ ਦੀ ਇਮਾਰਤ 1936 ਸੀ.ਈ. ਵਿੱਚ ਬਣਾਈ ਗਈ ਸੀ। ਕਾਫ਼ੀ ਸਮੇਂ ਇਹ ਜਗ੍ਹਾ ਵੀ ਦੇਹਰੀ ਦੇ ਰੂਪ ਵਿੱਚ ਪਈ ਰਹੀ। ਇਥੇ ਵਿਸਾਖੀ ਅਤੇ ਹੋਰ ਗੁਰਪੁਰਬਾਂ ਤੇ ਸੰਗਤਾਂ ਇਕੱਠੀਆਂ ਹੋ ਕੇ ਦੀਵਾਨ ਸਜਾਉਂਦੀਆਂ ਸਨ।

ਇਹ ਥਾਂ ਹੁਣ ਪਾਕਿਸਤਾਨ ਵਿੱਚਲੇ ਕਸ਼ਮੀਰ ਵਿੱਚ ਹੈ। 1947 ਤੋਂ ਬਾਅਦ ਇਸ ਗੁਰਦੁਆਰੇ ਬਾਰੇ ਬਹੁਤੀ ਜਾਣਕਾਰੀ ਹਾਸਲਿ ਨਹੀਂ ਹੋ ਸਕੀ। ਇਸ ਪਿੰਡ ਤੋਂ ਬਾਅਦ ਗੁਰੂ ਸਾਹਿਬ ਪਿੰਡ 'ਖਾਂਡਾ' ਪੁੱਜੇ ਸਨ, ਜਿਥੇ ਛੋਟਾ ਜਿਹਾ ਯਾਦਗਾਰੀ ਗੁਰਦੁਆਰਾ 1947 ਤੋਂ ਪਹਿਲਾਂ ਤਾਮੀਰ ਕੀਤਾ ਗਿਆ ਸੀ।

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਨਲੂਛੀ (ਮੁਜ਼ੱਫ਼ਰਾਬਾਦ)

'ਨਲੂਛੀ' ਗੁਰੂ ਹਰਿਗੋਬਿੰਦ ਸਾਹਿਬ ਦੀ ਕਸ਼ਮੀਰ ਸਫ਼ਰ ਦਾ ਆਖਰੀ ਮੁਕਾਮ ਸੀ। ਇਹ ਗੁਰਦੁਆਰਾ ਵੀ ਅੱਜ ਕਲ੍ਹ ਪਾਕਿਸਤਾਨ ਵਿਚਲੇ ਕਸ਼ਮੀਰ ਵਿੱਚ ਹੈ।

ਦਰਿਆ ਕਿਸ਼ਨ ਗੰਗਾ (ਜੋ ਹੁਣ ਨੀਲਮ ਦੇ ਨਾਂ ਨਾਲ ਪ੍ਰਸਿੱਧ ਹੈ) ਅਤੇ ਦਰਿਆ ਜਿਹਲਮ ਦੇ ਸੰਗਮ ਤੋਂ ਡੇਢ ਕਿਲੋਮੀਟਰ ਅਤੇ ਮੁਜ਼ੱਫਰਾਬਾਦ ਸ਼ਹਿਰ ਤੋਂ ਇੱਕ ਕਿਲੋਮੀਟਰ ਪਿੰਡ 'ਨਲੂਛੀ' ਹੈ, ਜਿਥੇ ਗੁਰੂ ਸਾਹਿਬ ਦੇ ਮੁਬਾਰਕ ਕਦਮ ਪਏ ਹਨ।

1947 ਤੋਂ ਪਹਿਲਾਂ 'ਨਲੂਛੀ' ਪਿੰਡ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਸੀ। ਜਿਸ ਦੀ ਸ਼ਾਨਦਾਰ ਇਮਾਰਤ ਪੂਰੀ ਵਾਦੀ ਵਿੱਚ ਮੰਨੀ ਜਾਂਦੀ ਸੀ। ਇਸ ਗੁਰਦੁਆਰੇ ਦਾ ਇਕ ਵੱਡਾ ਦੀਵਾਨ-ਨੁਮਾ ਹਾਲ, ਬਾਉਲੀ, ਲੰਗਰ ਅਤੇ ਵਿਦਿਆਰਥੀਆਂ ਲਈ ਮੁਫ਼ਤ ਰਿਹਾਇਸ਼ ਲਈ ਬੋਰਡਿੰਗ ਹਾਊਸ ਵਿਸ਼ੇਸ਼ ਜ਼ਿਕਰ ਦੇ ਮੁਸਤਹੱਕ ਸਨ।

1947 ਵਿੱਚ ਕਾਫ਼ੀ ਸਿੰਘਾਂ ਨੇ ਅਰਦਾਸਾ ਸੋਧ ਕੇ ਇਸੇ ਗੁਰਦੁਆਰੇ ਵਿੱਚ ਸ਼ਹੀਦੀਆਂ ਪਾਈਆਂ ਅਤੇ ਆਪਣਾ ਸਿੱਖੀ ਸਿਦਕ ਕੇਸਾਂ ਸਵਾਸਾਂ ਸੰਗ ਨਿਭਾਇਆ। 1947 ਤੋਂ ਬਾਅਦ ਇਸ ਗੁਰਦੁਆਰੇ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ।



# ਗੁਰੂ ਹਰਿ ਰਾਇ ਸਾਹਿਬ ਦਾ ਸਫ਼ਰ

ਸੱਤਵੇਂ ਨਾਨਕ ਗੁਰੂ ਹਰਿ ਰਾਇ ਸਾਹਿਬ (1630-1661 ਸੀ.ਈ.) ਆਪਣੇ ਮੁਬਾਰਕ ਕਦਮਾਂ ਨਾਲ 1660 ਸੀ.ਈ. ਵਿੱਚ ਜੰਮੂ ਕਸ਼ਮੀਰ ਦੀ ਧਰਤੀ ਨੂੰ ਫੈਜ਼-ਯਾਬ ਕਰ ਸਿੱਖੀ ਦਾ ਪ੍ਰਚਾਰ ਤੇ ਪਾਸਾਰ ਕੀਤਾ। ਗੁਰੂ ਹਰਿ ਰਾਇ ਸਾਹਿਬ ਦਾ ਯਾਤਰਾ ਮਾਰਗ ਜਲਾਲਪੁਰ ਜੱਟਾਂ, ਦਬੁਰਜੀ, ਗਲੋਟੀਆਂ ਖੁਰਦ, ਸ਼ਾਲਕੋਟ ਤੋਂ ਹੁੰਦੇ ਹੋਏ ਸ੍ਰੀਨਗਰ ਪੁੱਜੇ ਸਨ।

ਗੁਰੂ ਹਰਿਰਾਇ ਸਾਹਿਬ ਦੀ ਕਸ਼ਮੀਰ ਯਾਤਰਾ ਬਾਰੇ ਸਭ ਤੋਂ ਪਹਿਲਾਂ "ਭੱਟਵਹੀ ਤਲਉਂਢਾ", ਪਰਗਣਾ ਜੀਂਦ ਵਿੱਚ ਜ਼ਿਕਰ ਆਇਆ ਹੈ-

*"ਗੁਰੂ ਹਰਿ ਰਾਇ ਜੀ ਮਹਿਲ ਸਤਮਾਂ ਬੇਟਾ ਬਾਬਾ ਗੁਰਦਿਤਾ ਜੀ ਕਾ, ਸੰਮਤ ਸਤਰਾਂ ਸੈ ਸਤਾਰਾਂ ਕ੍ਰਿਸ਼ਨਾ ਪਖੇ ਜੇਠ ਮਾਸ ਕੀ*

*ਪੰਚਮੀ ਕੇ ਦਿਹੁੰ ਸ੍ਰੀਨਗਰ ਆਏ। ਕਸ਼ਮੀਰ ਦੇਸ਼ ਮੇਂ, ਗੈਲੇ ਮਖਨਸ਼ਾਹ ਆਇਆ ਬੇਟਾ ਦਾਸੇ ਕਾ, ਪੋਤਾ ਬਿੰਨੇ ਕਾ, ਨਾਤੇ ਬਹੋੜੂ ਕੇ, ਬੰਸ ਸਾਉਨ ਕੀ, ਪੇਲੀਆ ਗੋਤਰ ਬਨਜਾਰਾ...।*

*ਗੈਲੇ ਮਖੂ ਚੰਦ ਆਇਆ ਚੇਲਾ ਅਲਮਸਤ ਜੀ ਕਾ, ਪੋਤਾ ਗੁਰਦਿਤਾ ਜੀ ਕਾ, ਪੜਪੋਤਾ ਚੇਲਾ ਬਾਬਾ ਸ੍ਰੀ ਚੰਦ ਜੀ ਕਾ, ਨਾਦੀ ਬੰਸ ਗੁਰੂ ਨਾਨਕ ਜੀ ਕੀ, ਹੋਰ ਸਿੱਖ ਫਕੀਰ ਆਏ, ਮੱਖਨ ਸ਼ਾਹ ਕੇ ਟਾਂਡੇ ਮੇਂ ਚਾਰ ਮਾਸ ਕਸ਼ਮੀਰ ਦੇਸ ਰਹੇ।"*

ਇਸ 'ਭੱਟਵਹੀ' ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਹਰਿਰਾਇ ਸਾਹਿਬ ਭਾਈ ਮਖਣ ਸ਼ਾਹ ਲੁਬਾਣੇ ਦੇ ਟਾਂਡੇ ਰਾਹੀਂ ਕਸ਼ਮੀਰ ਵਿੱਚ ਆਏ। ਗੁਰੂ ਸਾਹਿਬ ਨਾਲ ਭਾਈ ਮਖਣਸ਼ਾਹ ਲੁਬਾਣਾ, ਮਖੂਚੰਦ ਅਤੇ ਹੋਰ ਸਿੱਖ ਵੀ ਨਾਲ ਹਮਸਫਰ ਸਨ।

ਜਲਾਲਪੁਰ ਜੱਟਾਂ ਵਿੱਚ ਗੁਰੂ ਸਾਹਿਬ ਆਪਣੇ ਸਿੱਖ ਭਾਈ ਸਬਲਾ, ਉਸ ਦੀ ਧਰਮ ਪਤਨੀ ਬੀਬੀ ਸੋਮਾਂ ਅਤੇ ਸਪੁਤਰ ਬਖਤ ਮੱਲ ਨੇ ਗੁਰੂ ਸਾਹਿਬ ਦੀ ਤਨ ਮਨ ਨਾਲ ਬੜੀ ਸੇਵਾ ਕੀਤੀ। ਗੁਰੂ ਸਾਹਿਬ ਕਾਫ਼ੀ ਦਿਨ ਇਸ ਦੇ ਘਰ ਹੀ ਠਹਿਰੇ। ਇਥੋਂ ਹੀ ਗੁਰੂ ਸਾਹਿਬ ਨੂੰ ਭਾਈ ਪਦਮਾ ਜੋ ਗੁਰੂ ਜੀ ਦਾ ਸਿੱਖ ਸੀ ਆਪਣੇ ਨਗਰ ਦਬੁਰਜੀ ਲੈ ਗਿਆ। ਇਥੇ ਵੀ ਗੁਰੂ ਸਾਹਿਬ ਕੁਝ ਦਿਨ ਰਹਿ ਕੇ ਸਿੱਖੀ ਪ੍ਰਚਾਰ ਕਰਦੇ ਰਹੇ। ਸਿਆਲ ਦਾ ਮੌਸਮ ਭਾਈ ਕੀਰਤੀਏ ਦੀ ਨਗਰੀ ਗਲੋਟੀਆਂ ਖੁਰਦ ਵਿੱਚ ਹੀ ਗੁਜ਼ਾਰਿਆ। 1660 ਸੀ.ਈ. ਦੀ ਵਿਸਾਖੀ ਗੁਰੂ ਸਾਹਿਬ ਨੇ 'ਸ਼ਾਲਕੋਟ' (ਪਾਕਿਸਤਾਨ) ਵਿੱਚ ਬੜੀ ਧੂਮਧਾਮ ਨਾਲ ਮਨਾਈ। ਇਥੇ ਹੀ ਭਾਈ ਨੰਦ ਲਾਲ ਆਪਣੇ ਦੋ ਪੁਤਰਾਂ ਭਾਗ ਮੱਲ ਅਤੇ ਬਾਗ ਮੱਲ ਨੂੰ ਲੈ ਕੇ ਗੁਰੂ ਜੀ ਦੇ ਚਰਨਾਂ ਵਿੱਚ ਆਇਆ। ਕੁਝ ਸਮਾਂ 'ਸ਼ਾਲਕੋਟ' ਰਹਿ ਕੇ ਗੁਰੂ ਸਾਹਿਬ ਨੇ ਇਥੋਂ ਕਸ਼ਮੀਰ ਵੱਲ ਜਾਣ ਦੀ ਤਿਆਰੀ ਕੀਤੀ। ਆਪਣੇ ਸਿੱਖ ਸੇਵਕਾਂ ਭਾਈ ਦਾਸਾ, ਭਾਈ ਅੜੂਰਾਮ ਆਦਿ ਨਾਲ ਗੁਰੂ ਸਾਹਿਬ ਸ੍ਰੀਨਗਰ ਤੋਂ ਹੁੰਦੇ ਹੋਏ ਮਟਨ ਦੇ ਮਾਰਤੰਡ ਤੀਰਥਾਂ ਦੀ ਯਾਤਰਾ ਕੀਤੀ ਅਤੇ ਫਿਰ 'ਮੋਟੇ ਟਾਂਡੇ' ਨਗਰ ਜਾ ਕੇ ਭਾਈ ਮੱਖਣ ਸ਼ਾਹ ਦੇ ਘਰ ਨਿਵਾਸ ਕੀਤਾ।

ਗੁਰੂ ਹਰਿਰਾਇ ਸਾਹਿਬ ਨੇ ਕਾਫ਼ੀ ਸਮਾਂ ਹਰੀ ਪਰਬਤ ਸ੍ਰੀ ਨਗਰ ਕੋਲ ਨਿਵਾਸ ਰੱਖਿਆ ਜਿਥੇ ਭਾਈ ਸੇਵਾਦਾਸ, ਭਾਈ ਮਾਧੋ ਸੋਢੀ, ਭਾਈ ਰਾਮਗੜ੍ਹੀਆ ਆਦਿ ਗੁਰਸਿੱਖ ਨਿਵਾਸ ਰੱਖਦੇ ਸਨ। ਇਥੇ ਹੀ ਗੁਰੂ ਸਾਹਿਬ ਨੇ ਇੱਕ ਨੀਵੀਂ ਜਾਤ ਬ੍ਰਾਹਮਣ ਦੇ ਘਰ ਆਪਣਾ ਟਿਕਾਣਾ ਰੱਖਿਆ। ਇਸ ਜਗ੍ਹਾ ਨੂੰ ਪਹਿਲਾਂ ਪਹਿਲ "ਸਤਿਗੁਰੂ ਦੇਵੀ ਆਂਗਣ, ਹੱਕ ਬਜ਼ਾਰ" ਆਖਿਆ ਜਾਂਦਾ ਸੀ। ਗੁਰੂ ਹਰਿ ਰਾਇ ਸਾਹਿਬ ਕਸ਼ਮੀਰ ਵਿੱਚ ਚਾਰ ਮਹੀਨੇ ਠਹਿਰੇ ਸਨ ਜਿਸ ਬਾਰੇ 'ਭਟਵਹੀ' ਦਾ ਹਵਾਲਾ ਸਾਡੇ ਪਾਸ ਮੌਜੂਦ ਹੈ।

ਭਾਈ ਮੱਖਣਸ਼ਾਹ ਦਾ ਪਿਤਾ ਭਾਈ ਦਾਸਾ ਮੋਟੇ ਟਾਂਡੇ ਵਿੱਚ ਪਿਆਨਾ ਕਰ ਗਿਆ ਸੀ। ਗੁਰੂ ਸਾਹਿਬ ਉਸ ਦੀ ਮਕਾਣ ਦੇਣ ਵੀ ਗਏ। ਭਾਈ ਮੱਖਣਸ਼ਾਹ ਤੋਂ

ਵਿਦਾਇਗੀ ਲੈ ਕੇ ਹੌਲੀ-ਹੌਲੀ ਗੁਰੂ ਸਾਹਿਬ ਨੇ ਸਾਰੀ ਕਸ਼ਮੀਰ ਦਾ ਭ੍ਰਮਣ ਕੀਤਾ ਅਤੇ ਵਾਪਸੀ ਰਸਤਾ ਅੱਖਨੂਰ, ਜੰਮੂ, ਰਾਮਗੜ੍ਹ, ਖਿਰੜੀ, ਸਾਂਬਾ, ਪਠਾਨਕੋਟ ਤੋਂ ਹੁੰਦੇ ਹੋਏ ਕੋਟ ਗੁਰੂ ਹਰਿਰਾਇ (ਕੀਰਤਪੁਰ) ਪੁੱਜੇ ਸਨ।

ਜੰਮੂ ਵਿੱਚ ਹੀ ਭਾਈ ਕਾਨ੍ਹਾ ਨੇ ਇਲਾਕੇ ਦੀਆਂ ਸੰਗਤਾਂ ਨਾਲ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਸਨ। ਪਠਾਨਕੋਟ ਨਗਰ ਦੇ ਕੋਲ ਇਕ ਉੱਚੀ ਟਿੱਬੀ 'ਤੇ ਦੋ ਦਿਨ ਠਹਿਰੇ। ਇਥੇ ਹੀ ਇਕ ਬੁਢੀ ਮਾਈ ਦੇ ਪੋਤੇ ਦਾ ਦੁੱਖ ਦੂਰ ਕੀਤਾ। ਸਾਰਿਆਂ ਲੋਕਾਂ ਨੇ 'ਧੰਨ ਗੁਰੂ ਨਾਨਕ' ਅਲਾਪਿਆ।

ਗੁਰੂ ਹਰਿ ਰਾਹਿ ਸਾਹਿਬ ਬਾਰੇ ਇਕ ਫਾਰਸੀ ਦਸਤੂਰ-ਅਲ-ਅਮਲਾ (ਲਿਖਤੀ) (ਜਿਸ ਨੂੰ ਕਈ ਲੇਖਕ ਭੁਲੇਖੇ ਨਾਲ 'ਤਾਰੀਖ਼ ਕਲਾਂ' ਆਖਦੇ ਹਨ) ਵਿੱਚ ਵੀ ਵਿਸੱਥਾਰ ਨਾਲ ਜ਼ਿਕਰ ਆਇਆ ਹੈ। ਇਸੇ ਲਿਖੱਤ ਵਿੱਚ ਗੁਰੂ ਹਰਿ ਰਾਇ ਸਾਹਿਬ ਦੇ ਗੁਰਦੁਆਰੇ ਬਾਰੇ ਜਗੀਰਾਂ ਆਦਿ ਦੀ ਤਫ਼ਸੀਲ ਵੀ ਮਿਲਦੀ ਹੈ ਜੋ ਇਸ ਪ੍ਰਕਾਰ ਹੈ :

ਆਰਜੀ ਵਲਾ-212

ਪਰਗਨਾ ਆਰਵੰਨ-213

ਦੀਹਤੇ ਚਹਿਤੀ ਹੋਲ ਬਾਰੋਬਸਫ਼....ਮੌਜ਼ਾ ਕਾਵਾਡਾਰਕਾਵੋ, ਜ਼ਮੀਨ ਪਾਚਨਪੁਰਾ ਯਾਸਮ....ਦੀਵਾਨ ਸਿੰਘ ਗੂੰਥੀ ਚਾਏ ਗੁਰੂ ਹਰਿ ਰਾਇ।

| **ਆਬੀ** | **ਖੁਸ਼ਕੀ** |
|---|---|
| ਪਾਂਚਨਪੁਰਾ = 21 ਕਨਾਲ | 2 ਕਨਾਲ |
| ਕਾਵੇਡਾਰਕਵ = 25 ਕਨਾਲ | 20 ਕਨਾਲ |
| ਡਾਰਕੀਕੀਵੇ = 100 ਕਨਾਲ | 60 ਕਨਾਲ |
| | 20 ਕਨਾਲ |

ਸਿੱਖਾਂ ਦੀ ਅਣਗਹਿਲੀ ਕਾਰਨ, ਇਹ ਗੁਰਦੁਆਰਾ ਸਾਹਿਬ ਅਤੇ ਖੂਹ ਅਲੋਪ ਹੋ ਗਿਆ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇ., ਇਸ ਗੁਰਦੁਆਰਾ ਸਾਹਿਬ ਨੂੰ 'ਚਾਏ ਗੁਰੂ ਹਰਿ ਰਾਇ ਸਾਹਿਬ' ਆਖਿਆ ਜਾਂਦਾ ਸੀ। ਜਦੋਂ ਸ੍ਰ: ਹਰੀ ਸਿੰਘ ਨਲੂਆ ਕਸ਼ਮੀਰ ਦੇ ਗਵਰਨਰ ਬਣੇ ਤਾਂ ਉਨ੍ਹਾਂ ਇਸ ਗੁਰਦੁਆਰਾ ਸਾਹਿਬ ਵਿੱਚ ਆ ਕੇ 'ਅਰਦਾਸ' ਕੀਤੀ ਸੀ ਅਤੇ ਇਸ ਗੁਰਦੁਆਰੇ ਨਾਲ ਕਾਫ਼ੀ ਜ਼ਮੀਨ ਬਤੌਰ ਜਾਗੀਰ ਅਤੇ 360/- ਰੁਪਏ ਸਾਲਾਨਾ ਲਾਏ ਸਨ। ਇਸ ਜਾਗੀਰ ਦਾ ਪੁਰਾਣਾ ਪਟਾ ਮੁਨਸ਼ੀ ਸੰਤ ਸਿੰਘ ਲਾਮ ਪਾਸ ਮੌਜੂਦ ਸੀ ਜਿਸ 'ਤੇ 24 ਅੱਸੂ, 1878 ਬਿਕਰਮੀ ਤਾਰੀਖ ਲਿਖੀ ਹੋਈ ਸੀ।

ਸਿੱਖ ਰਾਜ ਦੇ ਖ਼ਤਮ ਹੋਣ ਤੋਂ ਬਾਅਦ ਜਦੋਂ ਡੋਗਰਾ ਰਾਜ ਕਾਇਮ ਹੋਇਆ ਤਾਂ ਸਿੱਖਾਂ 'ਤੇ ਜ਼ੁਲਮ ਦੀ ਇੰਤਹਾ ਹੋ ਗਈ। ਸਿੱਖ ਦੂਰ-ਦੁਰਾਡੇ ਜੰਗਲਾਂ ਅਤੇ ਪਹਾੜਾਂ ਵੱਲ ਚਲੇ ਗਏ। ਉਨ੍ਹਾਂ ਦੀ ਜਾਨ ਤੇ ਮਾਲ ਨੂੰ ਭਾਰੀ ਖ਼ਤਰਾ ਹੋ ਗਿਆ। ਉਨ੍ਹਾਂ ਨਾਜ਼ੁਕ ਸਮਿਆਂ, ਸਿੱਖ ਗ੍ਰੰਥੀ ਵੀ ਗੁਰਦੁਆਰਾ ਛੱਡ ਕੇ ਦੂਰ ਚਲੇ ਗਏ।

ਉਨ੍ਹਾਂ ਸਮਿਆਂ ਵਿੱਚ ਹੁਸ਼ਿਆਰਪੁਰ (ਪੰਜਾਬ) ਤੋਂ ਦੋ ਸਹਿਜਧਾਰੀ ਸਿੱਖ ਭਵਾਨੀ ਰਾਇ ਅਤੇ ਘੁਮਾਨੀ ਰਾਇ ਸੌਦਾਗਰ ਸ੍ਰੀਨਗਰ ਵਿਚ ਆਕੇ ਪੱਕੇ ਨਿਵਾਸੀ ਬਣ ਗਏ। ਭਵਾਨੀ ਰਾਇ ਦੇ ਪੁੱਤਰ ਹਾਕਮ ਰਾਇ ਨੇ ਗੁਰਦੁਆਰੇ ਦੀ ਸੇਵਾ-ਸੰਭਾਲ ਲਈ ਅਤੇ ਇਸ ਗੁਰਦੁਆਰੇ ਦਾ ਨਾਂ 'ਚਾਏ ਗੁਰੂ ਹਰਿ ਰਾਇ' ਤੋਂ ਬਦਲ ਕੇ 'ਹੱਕ ਬਾਜ਼ਾਰ' ਕਰ ਦਿੱਤਾ ਜੋ ਅਜੇ ਤਕ ਮੱਕਬੂਲ ਹੈ। ਹਾਕਮ ਰਾਇ ਦਾ ਕੁਰਸੀ ਨਾਮਾ ਸ੍ਰ: ਭਾਗ ਸਿੰਘ ਅਣਖੀ ਅੰਮ੍ਰਿਤਸਰ ਪਾਸ ਮੌਜੂਦ ਹੈ।

ਮੁਨਸ਼ੀ ਸੰਤ ਸਿੰਘ 'ਚਾਏ ਗੁਰੂ ਹਰਿ ਰਾਇ ਸਾਹਿਬ' ਦੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਆਪਣੇ ਨਾਲ ਲੈ ਗਿਆ ਜੋ ਅਜੇ ਤੱਕ ਸ੍ਰ: ਭਾਗ ਸਿੰਘ ਅਣਖੀ (ਅੰਮ੍ਰਿਤਸਰ) ਕੋਲ ਮੌਜੂਦ ਹੈ। ਬਾਅਦ ਵਿੱਚ ਸ੍ਰ: ਅਤਰ ਸਿੰਘ ਅਤੇ ਸ੍ਰ: ਨਰੈਣ ਸਿੰਘ ਨੇ ਅਦਾਲਤ ਵਿੱਚ ਕੇਸ ਕਰਕੇ ਆਪਣਾ ਹਿੱਸਾ 8 ਕਨਾਲ 10 ਮਰਲੇ ਲੈ ਲਿਆ ਅਤੇ ਚਾਏ (ਖੂਹ) ਸ੍ਰ: ਅਤਰ ਸਿੰਘ ਨੂੰ ਹਿੱਸੇ ਵਿੱਚ ਆ ਗਿਆ। ਗੁਰਦੁਆਰਾ ਸਾਹਿਬ ਦੀ ਕੇਂਦਰੀ ਇਮਾਰਤ ਕਰੀਮ ਚੰਦ ਨੂੰ ਹਿੱਸੇ ਵਿੱਚ ਆਈ। 1947 ਵਿੱਚ ਕਰੀਮ ਚੰਦ ਨੇ ਗੁਰਦੁਆਰਾ ਸਾਹਿਬ ਦੀ ਜ਼ਮੀਨ ਆਦਿ ਕਿਸੇ ਅਬਦੁੱਲ ਗੁਫ਼ਾਰ ਨੂੰ ਫ਼ਿਰੋਕਤ ਕਰਕੇ ਆਪ ਪੰਜਾਬ ਵੱਲ ਚਲਾ ਗਿਆ।

1931 ਸੀ.ਈ. ਤੋਂ ਬਾਅਦ ਅੰਗ੍ਰੇਜ਼ ਸਰਕਾਰ ਨੇ ਗਲੈਂਸੀ ਮਿਸ਼ਨ (Galancy Mission) ਭੇਜਿਆ ਤਾਂ ਜੋ ਹੋਰ ਚੀਜ਼ਾਂ ਤੋਂ ਛੁੱਟ ਸਿੱਖਾਂ ਦੀਆਂ ਧਾਰਮਿਕ ਜਾਗੀਰਾਂ ਆਦਿ ਦਾ ਨਿਪਟਾਰਾ ਕੀਤਾ ਜਾ ਸਕੇ। ਸ੍ਰ: ਅਤਰ ਸਿੰਘ ਗਵਰਨਰ ਦੀ ਸਰਪ੍ਰਸਤੀ ਹੇਠ, ਇਕ ਕਮੇਟੀ ਦਾ ਸੰਗਠਨ ਕੀਤਾ ਗਿਆ ਜਿਸ ਨੇ ਇਹ ਰਿਪੋਰਟ ਲਿਖੀ।

ਗਵਰਨਰ ਦੇ ਵਿਚਾਰ : ਪੁਰਾਣੇ ਰੀਸ਼ਾਦਾਂ (ਪਟਿਆਂ) (ਜੋ ਸਿੱਖਾਂ ਨੇ ਪੇਸ਼ ਕੀਤੇ ਹਨ) ਤੋਂ ਸਪੱਸ਼ਟ ਹੈ ਕਿ ਉਨ੍ਹਾਂ ਨੂੰ 360 ਰੁਪਏ (ਜੋ ਅੱਜਕਲ੍ਹ 224/- ਰੁਪਏ ਦੇ ਬਰਾਬਰ ਹਨ), ਬਿਨਾਂ ਕਿਸੇ ਕੀਮਤ ਦੇ ਮਾਲੀਆ ਰਹਿਤ ਮੌਜੂਦਾ ਕਾਵੋਡਰਿੰਗ ਤਹਿਸੀਲ ਕੁਲਗਾਮ, ਮਿਲਦੇ ਸਨ ਜੋ ਉਨ੍ਹਾਂ ਨੂੰ ਅੱਜ ਵੀ ਮਿਲਣੇ ਚਾਹੀਦੇ ਹਨ। ਇਸ ਤੋਂ ਇਲਾਵਾ ਗੁਰਦੁਆਰੇ ਦਾ ਪਾਤਸ਼ਾਹੀ ਬਾਗ ਵੀ ਇਸੇ ਜਾਗੀਰ ਨਾਲ ਸੰਬੰਧਤ ਸੀ ਜੋ ਖੇਤੀਬਾੜੀ ਵਿਭਾਗ ਦੇ ਕਬਜ਼ੇ ਵਿੱਚ ਹੈ (ਨੇੜੇ ਲਾਲ ਮੰਡੀ, ਜਿਥੇ ਐਗ੍ਰੀਕਲਚਰ ਬਾਗ ਸਥਿਤ ਹੈ)। ■■

# ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਫ਼ਰ

ਬਹੁਤ ਹੀ ਘੱਟ ਲੋਕ ਜਾਣਦੇ ਹਨ ਕਿ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਜੰਮੂ ਕਸ਼ਮੀਰ ਵੱਲ ਆਏ ਸਨ। ਗੁਰੂ ਗੋਬਿੰਦ ਸਿੰਘ ਸਾਹਿਬ 1692 ਸੀ.ਈ. ਦੇ ਅਖ਼ੀਰ 'ਤੇ ਰਾਜਾ ਭੀਮ ਚੰਦ ਦੇ ਸੱਦੇ 'ਤੇ ਰਵਾਲਸਰ ਤੀਰਥ 'ਤੇ ਗਏ। ਸਾਰਿਆਂ ਰਾਜਿਆਂ ਨੇ ਗੁਰੂ ਸਾਹਿਬ ਦੀ ਬੜੀ ਇੱਜ਼ਤ ਕੀਤੀ। ਇਥੇ ਹੀ ਰਵਾਲਸਰ ਤੀਰਥ 'ਤੇ ਜੰਮੂ ਦਾ ਗੁਰੂ ਸਾਹਿਬ ਦਾ ਪਰਮ ਮਿੱਤਰ ਰਾਜਾ ਗਜੇ ਸਿੰਘ ਆਇਆ ਹੋਇਆ ਸੀ। ਉਸ ਦੀ ਬੇਨਤੀ 'ਤੇ ਗੁਰੂ ਸਾਹਿਬ ਵਿਸਾਖ ਦੇ ਮਹੀਨੇ ਪੁਰਮੰਡਲ ਤੀਰਥ 'ਤੇ ਜਾ ਪਹੁੰਚੇ। ਗੁਰੂ ਸਾਹਿਬ ਦਾ ਪੁਰਮੰਡਲ ਪੁੱਜਣ 'ਤੇ ਹਜ਼ਾਰਾਂ ਸੰਗਤਾਂ ਉਨ੍ਹਾਂ ਦੇ ਦਰਸ਼ਨਾਂ ਲਈ ਆਈਆਂ। ਪੁਰਮੰਡਲ ਵਿੱਚ ਗੁਰੂ ਸਾਹਿਬ ਇਕ ਦਿਨ ਠਹਿਰ ਕੇ ਦੂਜੇ ਦਿਨ ਰਾਜਾ ਗਜੇ ਸਿੰਘ ਨਾਲ ਪਹਾੜਾਂ ਦੀ ਸੈਰ ਕਰਦੇ ਹੋਏ ਜੰਮੂ ਨਗਰ ਵਿੱਚ ਆਏ ਸਨ।

ਰਾਜਪੂਤ ਰਾਜਾ ਗਜੇ ਸਿੰਘ ਦੇ ਕਹਿਣ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤ੍ਰਿਕੁਟਾ ਅਸਥਾਨ ਵੀ ਦੇਖਿਆ ਸੀ। ਇਸ ਸਫ਼ਰ ਦੌਰਾਨ ਹੋਰ ਸਿੱਖਾਂ ਤੋਂ ਇਲਾਵਾ ਗੁਰੂ ਸਾਹਿਬ ਦਾ ਵਿਸ਼ਵਾਸ ਪਾਤਰ ਸਿੱਖ ਭਾਈ ਚਉਪਤ ਰਾਇ ਵੀ ਨਾਲ ਸੀ। ਬਿਲਾਸਪੁਰ ਅਤੇ ਗੋਲੜ ਦੇ ਰਾਜੇ ਵੀ ਗੁਰੂ ਸਾਹਿਬ ਨਾਲ ਹਮਸਫ਼ਰ ਸਨ। ਰਾਜਾ ਗਜੇ ਸਿੰਘ ਦੀ ਰਾਣੀ ਰਾਜ ਕੌਰ ਗੁਰੂ ਸਾਹਿਬ ਦਾ ਬੜਾ ਆਦਰ ਕਰਦੀ ਸੀ। ਜੰਮੂ ਵਿੱਚ ਬਣੇ ਕਿਲ੍ਹਿਆਂ ਦਾ ਗੁਰੂ ਸਾਹਿਬ ਨੇ ਚੰਗੀ ਤਰ੍ਹਾਂ ਨਰੀਖਣ ਕੀਤਾ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਸਾਹਿਬ ਰਾਜਾ ਗਜੇ ਸਿੰਘ ਦੇ ਮਹਿਮਾਨ-ਖ਼ੁਸੂਸੀ ਹੋਣ ਦੇ ਨਾਤੇ ਜੰਮੂ ਦੇ ਕਿਲ੍ਹੇ ਕੋਲ ਨਿਵਾਸ ਕੀਤਾ ਹੋਵੇਗਾ। ਇਥੇ ਹੀ ਰਾਜੌਰੀ, ਕਿਸ਼ਤਵਾੜ ਦੇ ਰਾਜੇ ਸ਼ਹਿਜ਼ਾਦੇ ਆਦਿਕ ਮਿਲੇ ਹੋਣਗੇ, ਜਿਨ੍ਹਾਂ ਬੰਦਾ ਬਹਾਦਰ ਦੀ ਦਲੇਰੀ ਅਤੇ ਸੂਰਮਤਾਈ ਦੀਆਂ ਦਾਸਤਾਨਾਂ ਗੁਰੂ ਸਾਹਿਬ ਨੂੰ ਦਸੀਆਂ ਹੋਣੀਆ ਹਨ।

ਰਾਜਾ ਗਜੇ ਸਿੰਘ ਤੋਂ ਵਿਦਾਇਗੀ ਲੈ ਕੇ ਗੁਰੂ ਸਾਹਿਬ ਚੱਕ ਕਾਨ੍ਹਾਂ, ਰਾਮਗੜ੍ਹ, ਖਿਰੜੀ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ ਆਦਿ ਨਗਰਾਂ ਤੋਂ ਹੁੰਦੇ ਹੋਏ ਅਨੰਦਪੁਰ ਸਾਹਿਬ ਆ ਗਏ ਸਨ, ਯਾਦ ਰਹੇ ਰਾਜਾ ਗਜੇ ਸਿੰਘ ਭੀਮਸੈਨ ਕਹਲੂਰੀਏ ਦਾ ਸਬੰਧੀ ਸੀ।

ਬਸੋਹਲੀ ਦਾ ਅਕਸ਼ਾਸ਼ 32°.30 ਹੈ ਅਤੇ ਰੇਖਾਂਸ਼ ਦੇਸ਼ਾਂਤਰ 75°.51 ਹੈ। ਇਹ 2, 170 ਫੁੱਟ ਉੱਚੀ ਹੈ। ਇਸ ਨਗਰ ਦੇ ਆਲੇ-ਦੁਆਲੇ ਜੰਗਲ ਹਨ ਅਤੇ ਇਥੋਂ ਦਾ 'ਪੈਨ ਕਿਲ੍ਹਾ' ਬੜਾ ਮਸ਼ਹੂਰ ਸੀ। ਜੰਮੂ ਦੀ ਜਸਰੋਨ ਤਹਿਸ਼ੀਲ ਵਿਚ ਰਾਵੀ ਦਰਿਆ ਦੇ ਸੱਜੇ ਕਿਨਾਰੇ ਸਥਿਤ ਹੈ। ਇਹ ਇੱਕ ਪੁਰਾਣੀ ਪਹਾੜੀ ਰਿਆਸਤ ਸੀ। ਇਥੋਂ ਦਾ ਰਾਜਾ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਾਦਿਕ ਸੀ, ਇਕ ਵਾਰ ਕਲਗੀਧਰ ਜੀ ਬਸੋਹਲੀ ਭੀ ਪਧਾਰੇ ਹਨ।

# ਕੁਝ ਹੋਰ ਗੁਰਦੁਆਰੇ

## ਗੁਰਦੁਆਰਾ ਤਪਿਆਨਾ ਸਾਹਿਬ, ਸ਼ਾਲਕੋਟ

ਕਸ਼ਮੀਰ ਵਾਦੀ ਦੇ ਇਕਾਂਤ ਜੰਗਲ ਵਿੱਚ ਵਸਦਾ ਪਿੰਡ 'ਸ਼ਾਲਕੋਟ', ਬਾਰਾਮੂਲਾ ਤੋਂ 16 ਕਿਲੋਮੀਟਰ ਦੂਰ ਚਿਤਰਾਕੋਟ ਪਹਾੜਾ 'ਚ ਇਕਾਂਤ ਥਾਂ ਵਿੱਚ 'ਗੁਰਦੁਆਰਾ ਤਪਿਆਨਾ ਸਾਹਿਬ' ਸਥਿੱਤ ਹੈ।

ਨੰਗਾਲੀ ਸਾਹਿਬ ਪੁਣਛ ਦੀ ਨਿਰਮਲ ਸੰਪਰਦਾ ਦੇ ਤੀਜੇ ਮੁੱਖੀ ਭਾਈ ਰੌਚਾ ਸਿੰਘ ਜੀ ਹੋਏ ਹਨ। ਭਾਈ ਰੋਚਾ ਸਿੰਘ ਹਰ ਸਮੇਂ ਸ਼ਸਤਰ ਧਾਰਨ ਕਰਦੇ ਸਨ। ਸਿੱਖ ਧਰਮ ਦੇ ਪ੍ਰਚਾਰ ਲਈ ਆਪ ਨੇ ਅਨੇਕਾਂ ਨਗਰਾਂ, ਪਿੰਡਾਂ ਦਾ ਦੌਰਾ ਕੀਤਾ। ਭਾਈ ਸਾਹਿਬ ਨੇ ਸ਼ਾਲਕੋਟ ਵਿੱਚ ਇੱਕ ਵੱਡੇ ਦਿਆਰ ਦੇ ਦਰੱਖ਼ਤ ਦੀ ਖੋਲ੍ਹ ਵਿੱਚ ਬੈਠ ਕੇ ਤਕਰੀਬਨ ਬਾਰ੍ਹਾਂ ਸਾਲ ਕਠਨ ਤੱਪ ਕੀਤਾ ਜਿਸ ਕਾਰਨ ਗੁਰਦੁਆਰਾ ਤਪਿਆਨਾ ਸਾਹਿਬ ਕਰਕੇ ਪ੍ਰਸਿੱਧ ਹੋਇਆ। ਇਸੇ ਤੱਪ ਤੇ ਪ੍ਰਤਾਪ ਕਾਰਨ ਭਾਈ ਰੋਚਾ ਸਿੰਘ ਜੀ ਦੀ ਹਜ਼ੂਰੀ ਵਿੱਚ ਸ਼ੇਰ ਪਹਿਰਾ ਦਿੰਦਾ ਸੀ ਅਤੇ ਕਾਮਧੇਨ ਗਾਂ ਦੁੱਧ ਦੇਂਦੀ ਸੀ।

ਭਾਈ ਮੇਲਾ ਸਿੰਘ ਜੀ ਨੇ ਬਾਅਦ ਵਿੱਚ ਆਕੇ ਇਸ ਇਤਿਹਾਸਕ ਅਸਥਾਨ ਦੀ ਨੀਂਹ ਰੱਖੀ। ਸਿੱਖ ਰਾਜ ਸਮੇਂ ਇਸ ਗੁਰਦੁਆਰੇ ਨਾਲ ਤਿੰਨ ਪਿੰਡ ਸ਼ਾਲਕੋਟ, ਬਲਹਾਮਾ ਅਤੇ ਬਰਮਣ ਜਾਗੀਰ ਲਗੇ ਸਨ। 1947 ਵਿੱਚ ਇਸ ਅਸਥਾਨ ਨੂੰ ਭਾਰੀ ਨੁਕਸਾਨ ਹੋਇਆ ਅਤੇ 1964-65 ਵਿੱਚ ਦੁਬਾਰਾ ਨਿਰਮਾਣ ਕੀਤਾ ਗਿਆ। ਇਥੇ ਹੀ ਇਕ ਸਿੰਘ ਗੁਰਮੁੱਖ ਸਿੰਘ ਨੇ ਭਜਨ ਬੰਦਗੀ ਲਈ ਇਕ ਗੁਫਾ ਤਿਆਰ ਕੀਤੀ। ਉਹ ਸਿੰਘ ਕੇਵਲ ਕੇਲਾ, ਮਾਖਿਉ ਜਾਂ ਦੁੱਧ ਹੀ ਵਰਤਦਾ ਸੀ ਜਿਸ ਕਾਰਨ 'ਭੁੱਖਾ ਸੰਤ' ਕਰਕੇ ਪ੍ਰਸਿੱਧ ਹੋਇਆ। 1975-76 ਵਿੱਚ ਗੁਰਦੁਆਰਾ ਐਕਟ ਲਾਗੂ ਹੋਣ ਤੇ ਇਹ ਗੁਰਦੁਆਰਾ ਜ਼ਿਲਾ ਗੁ: ਪ੍ਰ: ਕਮੇਟੀ ਬਾਰਾਮੂਲਾ ਦੀ ਦੇਖਰੇਖ ਵਿੱਚ ਚਲਾ ਗਿਆ।

1998 ਵਿੱਚ ਬਾਬਾ ਹਰਬੰਸ ਸਿੰਘ ਜੀ (ਕਾਰਸੇਵਾ ਵਾਲੇ) ਦੀ ਨਿਗਰਾਨੀ ਹੇਠ ਨਵੀਂ ਸੰਗਮਰਮਰ ਦੀ ਇਮਾਰਤ ਤਿਆਰ ਹੋਈ ਹੈ। ਇਸ ਵਿੱਚ ਵੱਡਾ ਹਾਲ 66×61 ਫੁੱਟ ਹੈ। ਗੁਰਦੁਆਰੇ ਦੀ ਨੁਕਰ ਵਿੱਚ ਪ੍ਰਕਾਸ਼ ਅਸਥਾਨ ਦੇ ਇੱਕ ਪਾਸੇ ਉਹ ਦਿਆਰ ਦਰੱਖ਼ਤ ਦਾ ਖੋਲ ਵੀ ਮੌਜੂਦ ਹੈ। ਗੁਰਦੁਆਰੇ ਦੇ ਉਪੱਰ ਇਕ ਵੱਡਾ ਚਿਟਾ ਗੁੰਬਦ ਅਤੇ ਹੋਰ ਛੋਟੇ ਛੋਟੇ ਗੁੰਬਦ ਨਜ਼ਰੀ ਪੈਂਦੇ ਹਨ।

## ਡੇਰਾ ਬਾਬਾ ਬੰਦਾ ਸਿੰਘ ਬਹਾਦਰ (ਰਿਆਸੀ)

ਇਹ ਡੇਰਾ ਰਿਆਸੀ ਤੋਂ 13 ਕਿਲੋਮੀਟਰ ਦੂਰ, ਦਰਿਆ ਚਿਨਾਬ ਦੇ ਕੰਢੇ ਸਥਿੱਤ ਹੈ। ਬੰਦਾ ਸਿੰਘ ਬਹਾਦਰ ਕਿਸੇ ਜਾਣ-ਪਛਾਣ ਦਾ ਮੁਹਤਾਜ ਨਹੀਂ। ਇਸ ਨੇ ਗੁਰੂ ਗੋਬਿੰਦ ਸਿੰਘ ਤੋਂ ਅੰਮ੍ਰਿਤਪਾਨ ਕੀਤਾ ਸੀ। ਗੁਰੂ ਸਾਹਿਬ ਨੇ ਇਸ ਨੂੰ ਸਿੱਖ ਫ਼ੋਜਾਂ

ਦਾ ਕਮਾਂਡਰ-ਇਨ-ਚੀਫ਼ ਥਾਪ ਕੇ ਪੰਜਾਬ ਵੱਲ ਰਵਾਨਾ ਕੀਤਾ ਸੀ। ਇਸ ਨੇ 'ਖਾਲਸੇ ਦਾ ਰਾਜ' ਸਥਾਪਤ ਕਰਕੇ ਜ਼ਾਲਮਾਂ ਅੰਦਰ ਥਰਥੱਲੀ ਮਚਾ ਦਿੱਤੀ ਸੀ। ਇਸੇ ਡੇਰੇ ਵਿੱਚ ਬੰਦਾ ਸਿੰਘ ਬਹਾਦਰ ਦੇ ਕਈ ਸ਼ਸਤਰ ਅਤੇ ਤੀਰ ਆਦਿ ਸਾਂਭ ਕੇ ਰੱਖੇ ਗਏ ਹਨ। ਬੰਦਾ ਸਿੰਘ ਬਹਾਦਰ ਨੂੰ ਜੂਨ 1716 ਈ. ਵਿੱਚ ਬੜੀ ਬੇਦਰਦੀ ਨਾਲ ਦਿੱਲੀ ਵਿੱਚ ਸ਼ਹੀਦ ਕੀਤਾ ਗਿਆ ਸੀ।

## ਗੁਰਦੁਆਰਾ ਟਾਹਲੀ ਸਾਹਿਬ, ਜੰਮੂ

ਇਸ ਗੁਰਦੁਆਰੇ ਨੂੰ ਆਮਤੌਰ ਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਟਾਹਲੀ ਸਾਹਿਬ, ਤਲਾਬ ਤਿਲੋ ਕਰਕੇ ਯਾਦ ਕੀਤਾ ਜਾਂਦਾ ਹੈ। ਇਸ ਗੁਰਦੁਆਰੇ ਦੀ ਨੀਂਹ ਅਸਲ ਵਿੱਚ 1947 ਵਿੱਚ ਰੱਖੀ ਗਈ ਸੀ ਜਿਵੇਂ ਕਿ ਗੁਰਦੁਆਰੇ ਅੰਦਰ ਲੱਗੀ ਇੱਕ ਸਿਲ-ਪੱਥਰ ਤੋਂ ਸਪਸ਼ਟ ਹੈ।

**ੴ**

**ਬਾਬਾ ਭਗਤ ਸਿੰਘ ਮਾਤਾ ਤੇਜ ਕੌਰ ਜੀ**

**ਨੇ ਇਸ ਗੁਰਦੁਆਰੇ ਦੀ ਨੀਂਹ ਰੱਖ 1947**

14 ਜੂਨ 1995 ਵਿੱਚ ਇੱਕ ਸਿੰਘ ਨੇ ਕਮਰਾ ਤਾਮੀਰ ਕੀਤਾ। ਅਸਲ ਵਿੱਚ ਇਸ ਗੁਰਦੁਆਰੇ ਦਾ ਗੁਰੂ ਹਰਿਗੋਬਿੰਦ ਸਾਹਿਬ ਦੇ ਸਫ਼ਰ ਨਾਲ ਕੋਈ ਸੰਬੰਧ ਨਹੀਂ। ਗੁਰਦੁਆਰੇ ਵਿੱਚ ਹਰ ਐਤਵਾਰ ਕੀਰਤਨ ਲੰਗਰ ਦਾ ਸੁਚੱਜਾ ਪ੍ਰਬੰਧ ਹੁੰਦਾ ਹੈ।

## ਗੁਰਦੁਆਰਾ ਸਿੰਘ ਸਭਾ, ਭਾਈ ਵੀਰ ਸਿੰਘ, ਗੁਲਮਰਗ

ਇਹ ਗੁਰਦੁਆਰਾ ਡਾ: ਭਾਈ ਵੀਰ ਸਿੰਘ, ਪ੍ਰਿੰ: ਜੋਧ ਸਿੰਘ, ਸ. ਹਰਬੰਸ ਸਿੰਘ ਰੈਜ਼ੀਡੈਂਸੀ ਸ੍ਰੀਨਗਰ ਦੀਆਂ ਅਣਥੱਕ ਕੋਸ਼ਿਸ਼ਾਂ ਸਦਕਾ 1922 ਈ: ਵਿੱਚ ਨੀਂਹ ਰੱਖੀ ਗਈ ਸੀ। 1925 ਵਿੱਚ ਸੁੰਦਰ ਇਮਾਰਤ ਤਾਮੀਰ ਹੋਈ। ਪਹਿਲਾਂ ਗ੍ਰੰਥੀ ਸ੍: ਮੰਗਲ ਸਿੰਘ ਕਾਨਾਹਾਮਾ ਨੂੰ ਨੀਯਤ ਕੀਤਾ ਗਿਆ। ਸ੍: ਭਗਤ ਸਿੰਘ ਕਾਨਾਹਾਮਾ, ਸ੍: ਨਿਰਮਲ ਸਿੰਘ ਬਾਲੀ ਬਾਰਾਮੂਲਾ ਅਤੇ ਸ੍: ਹਰਬੰਸ ਸਿੰਘ ਅਟਾਰੀ ਨੂੰ ਕਰਮਵਾਰ ਪ੍ਰਧਾਨ, ਸਕੱਤਰ ਅਤੇ ਕਨਵੀਨਰ ਥਾਪਿਆ ਗਿਆ ਸੀ।

ਕਸ਼ਮੀਰ ਦੇ ਅਣਸੁਖਾਵੇਂ ਹਾਲਾਤਾਂ ਵਿੱਚ ਇਸ ਗੁਰਦੁਆਰੇ ਸਾਹਿਬ ਦੀ ਇਮਾਰਤ ਵੀ ਅਗਨ ਭੇਟ ਹੋ ਗਈ ਸੀ। ਹੁਣ ਨਵੀਂ ਇਮਾਰਤ ਅਤੇ ਕੁਝ ਦੁਕਾਨਾਂ ਬਣ ਗਈਆਂ ਹਨ। ਇਸ ਗੁਰਦੁਆਰਾ ਦਾ ਪ੍ਰਬੰਧ ਜਿਲਾ ਬਾਰਾਮੂਲਾ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

## ਬੁੰਗਾ ਅਕਾਲੀ ਫੂਲਾ ਸਿੰਘ, ਸ਼ਹੀਦਗੰਜ ਸ੍ਰੀਨਗਰ

ਸ੍ਰੀਨਗਰ ਵਿੱਚ ਸ਼ੇਰਗੜ੍ਹੀ ਦੇ ਲਾਗੇ ਸ਼ਹੀਦਗੰਜ ਮੁਹੱਲੇ ਵਿੱਚ 'ਬੁੰਗਾ ਅਕਾਲੀ

ਫੂਲਾ ਸਿੰਘ ਜੀ ਸਥਿਤ ਹੈ। ਇਥੇ ਹੀ ਅਕਾਲੀ ਜੀ ਕਸ਼ਮੀਰ ਫ਼ਤਹਿ ਕਰਨ ਬਾਅਦ ਆਪਣੀ ਰਿਹਾਇਸ਼ ਰੱਖਦੇ ਸਨ। ਸ਼ੇਰਗੜੀ ਨੂੰ ਫ਼ਤਹਿ ਕਰਨ ਲਈ ਭਾਰੀ ਜੰਗ ਹੋਇਆ ਸੀ ਤਾਂ ਜੋ ਸਿੱਖ ਫ਼ੌਜੀ ਲੜਾਈ ਵਿੱਚ ਮਾਰੇ ਗਏ ਸਨ ਉਨ੍ਹਾਂ ਦਾ 'ਸਸਕਾਰ' ਇਥੇ ਹੀ ਹੋਇਆ ਸੀ। 'ਸ਼ਹੀਦਗੰਜ' ਅਤੇ 'ਗੁਰੂ ਬਾਜ਼ਾਰ' ਸ੍ਰ: ਹਰੀ ਸਿੰਘ ਨਲਵਾ ਸਿੱਖ ਗਵਰਨਰ ਨੇ ਵਸਾਏ ਸਨ। ਇਸ ਗੁਰਦੁਆਰੇ ਦੀ ਹਾਲਤ ਬਹੁਤ ਖਸਤਾ ਹੈ। ਅੱਠ ਕੁ ਸਿੱਖ ਪ੍ਰਵਾਰ ਆਸਪਾਸ ਰਹਿੰਦੇ ਹਨ।

## ਗੁਰਦੁਆਰਾ ਸ਼ਹੀਦਗੰਜ, ਬਰਜ਼ੁਲਾ ਬਾਗਾਤ, ਸ੍ਰੀਨਗਰ

ਇਸ ਗੁਰਦੁਆਰੇ ਬਾਰੇ ਕੁੱਝ ਸੋਮਿਆਂ ਵਿੱਚ ਨਾਂ-ਮਾਤਰ ਜਿਕਰ ਆਇਆ ਹੈ। ਦੁੱਧ ਗੰਗਾ ਨਦੀ ਦੇ ਕਿਨਾਰੇ ਡੋਗਰਾ ਫੋਜਾਂ ਹਥੋਂ ਕਸ਼ਮੀਰ ਦੇ ਸਿੱਖ ਫੋਜ਼ੀ ਮਾਰੇ ਗਏ ਸਨ। 12 ਜੂਨ 1841 ਈ: ਵਿੱਚ ਇਥੇ ਹੀ ਉਨ੍ਹਾਂ ਸਿੱਖ ਫ਼ੋਜ਼ੀਆਂ ਦਾ ਸਸਕਾਰ ਕੀਤਾ ਗਿਆ ਸੀ। ਇਹ ਉਨ੍ਹਾਂ ਫ਼ੋਜ਼ੀਆਂ ਦੀ ਯਾਦਗਾਰ ਵਿੱਚ ਗੁਰਦੁਆਰਾ 'ਸ਼ਹੀਦਗੰਜ' ਉਸਾਰਿਆ ਗਿਆ ਹੈ। ਇਸ ਗੁਰਦੁਆਰੇ ਦੀ ਇਤਿਹਾਸਕਤਾ ਹੋਰ ਖੋਜ ਦੀ ਮੰਗ ਕਰਦੀ ਹੈ। ਬਾਬਾ ਹਰਬੰਸ ਸਿੰਘ (ਕਾਰ ਸੇਵਾ ਵਾਲਿਆਂ) ਨੇ ਸਿਖ ਸੰਗਤਾਂ ਦੇ ਸਹਿਯੋਗ ਨਾਲ ਚਿੱਟੀ ਸੰਗਮਰਮਰ ਦੀ ਇਮਾਰਤ ਉਸਾਰੀ ਹੈ ਜਿਸ ਉਪੱਰ ਚਿੱਟੇ ਗੰਬਦ ਦੂਰੋਂ ਨਜ਼ਰੀ ਪੈਂਦੇ ਹਨ। ਲੰਗਰ ਹਾਲ ਵੀ ਤਿਆਰੀ ਅਧੀਨ ਹੈ।

## ਗੁਰਦੁਆਰਾ ਸਿੰਘ ਸਭਾ, ਅਮੀਰਾ ਕਦਲ, ਸ੍ਰੀਨਗਰ

ਇਹ ਗੁਰਦੁਆਰਾ ਸ੍ਰੀਨਗਰ ਦੇ ਲਾਲ ਚੌਕ ਤੇ ਅਮੀਰਾ ਕਦਲ ਦੇ ਵਿੱਚਕਾਰ ਆਉਂਦਾ ਹੈ। ਡੋਗਰਾ ਮਹਾਰਾਜਾ ਪ੍ਰਤਾਪ ਸਿੰਘ ਦੇ ਸਮੇਂ (1885-1925 ਈ:) ਮੁਕਾਮੀ ਸਿੱਖਾਂ ਨੇ ਬਣਾਇਆ ਸੀ। ਇਸ ਗੁਰਦੁਆਰੇ ਦਾ ਨਕਸ਼ਾ ਚੀਫ਼ ਇੰਜਨੀਅਰ ਸ੍ਰ: ਗੰਡਾ ਸਿੰਘ ਨੇ ਤਿਆਰ ਕੀਤਾ ਸੀ। ਇਸ ਵਿੱਚ ਅਜਕਲ੍ਹ ਜੰਮੂ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ ਦਾ ਦਫ਼ਤਰ ਵੀ ਹੈ। ਉਪੱਰਲੀ ਮੰਜ਼ਲ ਤੇ ਇੱਕ ਬਹੁਤ ਵੱਡਾ ਹਾਲ ਅਤੇ ਪ੍ਰਕਾਸ਼ ਅਸਥਾਨ ਹੈ। ਯਾਤਰੂਆਂ ਲਈ ਰਿਹਾਇਸ਼ੀ ਕਮਰੇ ਵੀ ਬਣੇ ਹਨ।

## ਗੁਰਦੁਆਰਾ ਸਿੰਘ ਸਭਾ, ਬਾਰਾਮੂਲਾ

ਇਹ ਗੁਰਦੁਆਰਾ 1947 ਤੋਂ ਪਹਿਲਾਂ ਹੀ ਸ੍ਰ: ਸੰਤ ਸਿੰਘ ਸਰਨਾ ਦੀਆਂ ਅਣਥੱਕ ਕੋਸ਼ਿਸ਼ਾਂ ਸਦਕਾ ਹੋਂਦ ਵਿੱਚ ਆ ਚੁਕਿਆ ਸੀ। ਸ਼ੁਰੂ ਸ਼ੁਰੂ ਵਿੱਚ ਇਸ ਨੂੰ ਭਾਈ ਸੰਤ ਸਿੰਘ ਦਾ ਗੁਰਦੁਆਰਾ ਵੀ ਆਖਿਆ ਜਾਂਦਾ ਸੀ। ਇਹ ਗੁਰਦੁਆਰਾ ਬਾਰਾਮੂਲਾ ਬਾਜ਼ਾਰ ਵਿੱਚ ਦਰਿਆ ਜਿਹਲਮ ਦੇ ਸੱਜੇ ਕੰਢੇ ਅਜੋਕੀ ਸੀਮੰਟ ਪੁੱਲ ਕੋਲ ਹੈ। ਪਹਿਲਾਂ ਇਥੇ ਮੁਸਾਫ਼ਰਾਂ ਲਈ ਰਿਹਾਇਸ਼, ਲੰਗਰ ਦਾ ਪ੍ਰਬੰਧ ਵੀ ਹੁੰਦਾ ਸੀ। ਗੁਰਦੁਆਰੇ ਨਾਲ ਕਾਫ਼ੀ ਦੁਕਾਨਾਂ ਵੀ ਮਲਕੀਅਤ ਹਨ।

ਇਨ੍ਹਾਂ ਉਪਰ ਵਰਨਣ ਗੁਰਦੁਆਰਿਆਂ ਤੋਂ ਇਲਾਵਾ ਹੋਰ ਵੀ ਕਈ ਦਰਜਨ ਗੁਰਦੁਆਰੇ ਜੰਮੂ ਕਸ਼ਮੀਰ ਵਿੱਚ ਮੌਜੂਦ ਹਨ। ■■

# ਪੁਸਤਕ ਸੂਚੀ

## ਪੰਜਾਬੀ


ਅਸ਼ੋਕ, ਸ਼ਮਸ਼ੇਰ ਸਿੰਘ-ਸਿੱਖੀ ਤੇ ਸਿੱਖ ਇਤਿਹਾਸ-1951

ਇਕਬਾਲ ਕੇਸਰ– ਪਾਕਿਸਤਾਨ ਵਿਚ ਸਿੱਖਾਂ ਦੇ ਇਤਿਹਾਸਕ ਤੇ ਧਾਰਮਿਕ ਅਸਥਾਨ, ਲਾਹੌਰ, 1998

ਸਰਨਾ, ਡਾ: ਜਸਬੀਰ ਸਿੰਘ–ਜੰਮੂ-ਕਸ਼ਮੀਰ ਦੀ ਸਿੱਖ ਤਵਾਰੀਖ਼, ਕਸ਼ਮੀਰ, 1997

ਸਰਨਾ, ਡਾ: ਜਸਬੀਰ ਸਿੰਘ–ਜੰਮੂ-ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ, 2005

ਸਰਨਾ, ਡਾ: ਜਸਬੀਰ ਸਿੰਘ–ਤੇਗ਼ਜ਼ਨ ਗੁਰੂ ਹਰਿਗੋਬਿੰਦ ਸਾਹਿਬ, ਕਸ਼ਮੀਰ, 2001

ਸਰਨਾ, ਡਾ: ਜਸਬੀਰ ਸਿੰਘ–ਗੁਰਦੁਆਰਾ ਇਨਸਾਈਕਲੋਪੀਡੀਆ (ਲਿਖਤੀ)

ਸਾਹਿਬ ਸਿੰਘ, ਪ੍ਰੋ:–ਜੀਵਨ ਬਿਰਤਾਂਤ ਸ੍ਰੀ ਗੁਰੂ ਹਰਿਰਾਇ ਸਾਹਿਬ, ਅੰਮ੍ਰਿਤਸਰ, 1995

ਸੰਤੋਖ ਸਿੰਘ, ਭਾਈ–ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਅੰਮ੍ਰਿਤਸਰ, 1927-35

ਸੋਹਣ ਕਵੀ–ਗੁਰਬਿਲਾਸ ਪਾਤਸ਼ਾਹੀ ਛੇਵੀਂ, ਅੰਮ੍ਰਿਤਸਰ, 1998

ਸੰਗਤ ਸਿੰਘ–ਇਤਿਹਾਸ 'ਚ ਸਿੱਖ, ਨਵੀਂ ਦਿੱਲੀ, 1999

ਸ਼ਮਸ਼ੇਰ ਸਿੰਘ, ਡਾ:–ਮੰਜੀ ਤੇ ਮਸੰਦ ਪਰੰਪਰਾ, ਪਟਿਆਲਾ, 1992

ਕਾਨ੍ਹ ਸਿੰਘ, ਨਾਭਾ–ਗੁਰਸ਼ਬਦ ਰਤਨਾਕਰ ਮਹਾਨਕੋਸ਼, ਦਿੱਲੀ ਛਾਪ, 1990

ਗਿਆਨ ਸਿੰਘ, ਗਿਆਨੀ–ਤਵਾਰੀਖ਼ ਗੁਰੂ ਖਾਲਸਾ, ਪਟਿਆਲਾ, 1970

ਛਿੱਬਰ, ਕੇਸਰ ਸਿੰਘ–ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਅੰਮ੍ਰਿਤਸਰ, 1997

ਦਿਲਗੀਰ, ਡਾ: ਹਰਜਿੰਦਰ ਸਿੰਘ–ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ, 1999

ਦਿਲਗੀਰ, ਡਾ: ਹਰਜਿੰਦਰ ਸਿੰਘ–ਗੁਰੂ ਦੇ ਸ਼ੇਰ, ਅੰਮ੍ਰਿਤਸਰ, 2001

ਗਰਜਾ ਸਿੰਘ, ਪਿਆਰਾ ਸਿੰਘ ਪਦਮ–ਗੁਰੂ ਕੀਆਂ ਸਾਖੀਆਂ, ਅੰਮ੍ਰਿਤਸਰ, 1991

ਭੱਲਾ, ਸਰੂਪ ਦਾਸ–ਮਹਿਮਾ ਪ੍ਰਕਾਸ਼, ਪਟਿਆਲਾ, 1971

## ਫ਼ਾਰਸੀ

ਮੋਬਿਦ, ਸਾਸਨੀ ਜ਼ੁਲਫ਼ਕਾਰ ਅਰਦਸਤਾਨੀ—ਦਬਿਸਤਾਨ-ਏ-ਮੁਜ਼ਾਹਿਬ; ਕਾਨਪੁਰ, 1904

ਪੁਰਾਲੇਖ ਵਿਭਾਗ, ਜੰਮੂ-ਕਸ਼ਮੀਰ—ਦਸਤੂਰ-ਅਲ-ਅਮਲਾ (ਲਿਖਤੀ)

ਬਖ਼ਤ ਮੱਲ—ਖਾਲਸਾ ਨਾਮਾ (ਲਿਖਤੀ) 1810-14

## ਕਸ਼ਮੀਰੀ

ਟੈਂਗ, ਮੁਹੰਮਦ ਯੂਸਫ਼—ਕੋਸ਼ਰ ਇਨਸਾਈਕਲੋਪੀਡੀਆ, ਸ੍ਰੀਨਗਰ, ਭਾਗ ਦੂਜਾ, 1989 (ਐਡੀਟਰ-ਇਨ-ਚੀਫ਼)।

## ਅੰਗਰੇਜ਼ੀ

*Amritsar District Gazetter, Amritsar, 1883*

Cunningham, J.D.–*History of the Sikhs, Delhi, Reprint, 1990*

Dilgeer, Dr. H.S.–*The Sikhs Struggle for Sovereigntly Canada, 1992*

Dilgeer, Dr. H.S.–*The Sikhs Reference Book, Canada, 1997*

Ganda Singh, Teja Singh–*A Short History of the Sikhs, Patiala, 1989*

Gupta, Hari Ram – *History of the Sikhs (3 Vols.), Simla, 1952*

Harbans Singh –*The Encyclopedia of Sikhism (4 Vols.) Patiala, 1992-1998* (Editor-in-Chief)

Hutchinson, Vogel–*History of the Punjab Hill states*

Macualiffe, M.A.–*The Sikh Religion, Oxford, 1909*

Payne, C.H.–*A Short History of the Sikhs, London, 1930*

Sarna, Dr. Jasbir Singh–*Sikhs in Kashmir, Delhi, 1993*

Sarna, Dr. Jasbir Singh– *Sikh Shrines in Jammu and Kashmir, Canada, 1994*

Syed Mohammed Latif–*History of the Punjab, Calcutta, 1891*

*Dr. Jasbir Singh is an expert on Sikhs in Kashmir. His work about Sikhs and Sikh personalities of Kashmir is a unique work in the field. The present volume, though small in size, is a remarkable work of history it is really a valuable document and has archival value too.*

–Dr. Harjinder Singh Dilgeer
International Scholar of Sikhism, England

*This booklet by Dr. Jasbir Singh Sarna is an excellent experiment in writing about the Sikh Shrines in the state of Jammu and Kashmir. It does not give only information about the historical and geographical aspect of the Shrine, it also informs about the architectural and landscapic beauty of the place. Thus, their cultural aspect of life is introduced to the reader through the dipiction of Shrines.*

*I am sure that this book is not only a meaningful addition to the literature on understanding the people and objectives of Sikh Shrine, but it also deals with their location, their architecture and their magnificent beauty, the glamour which is manifested in their structure. It is a successful attempt on the given subject.*

Dr. Darshan Singh
Panjab University, Chandigarh

*Coupled with plates of the Shrine, that have eventually to go into the book, this work promises to be a rich field of enquiry not only to students of Sikh History and religion, but to connoissenurs of architectural art as well. The book, thus has every chance to become a monumental work provided its production is maintained to the right level.*

Dr. Madanjit Kaur
Guru Nanak Dev University, Amritsar

*The book deals with more than dozen important historic Shrines where the Sikh Gurus stopped and left their immortal marks during their wide travels in Jammu and Kashmir. The travels of the Gurus were marked by their meeting with the common folk, discussions with the representations of various religions orders and preaching the simple message of love and God.*

R. Indra Devi, Madurai K. University
Tamil Nadu

ੴ



ਗੁਰਦੁਆਰਾ ਛੇਵੀਂ ਪਾਤਸ਼ਾਹੀ, ਸ਼ਾਹ ਜੀ ਮਰਗ



ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਲਮਪੁਰਾ, ਸਿੰਘਪੁਰਾ

ੴ



ਗੁਰਦੁਆਰਾ ਛੇਵੀਂ ਪਾਤਸ਼ਾਹੀ, ਪਰਮਪੀਲਾਂ, ਉੜੀ



ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ

## ਇਕ ਵਿਚਾਰ - ਇਕ ਅਪੀਲ

ਪਿਛਲੇ 35/40 ਸਾਲਾਂ ਵਿਚ ਸਿੱਖ ਕੌਮ ਨੇ ਅਰਬਾਂ-ਖਰਬਾਂ ਖਰਚ ਕੇ ਅਤੇ ਲਖਾਂ ਸਿੰਘਾਂ, ਸਿੰਘਣੀਆਂ ਅਤੇ ਬਚਿਆਂ ਨੇ ਆਪਣਾ ਕੀਮਤੀ ਸਮਾਂ ਕੱਢ, ਹਥੀ ਸੇਵਾ ਕਰ ਦੇਸ਼-ਵਿਦੇਸ਼ਾਂ ਵਿਚ ਚਿੱਟੇ ਸੰਗਮਰਮਰੀ ਗੁਰਦੁਆਰਿਆਂ ਦਾ ਜਾਲ ਵਿਛਾ ਦਿੱਤਾ ਹੈ। ਪਰ, ਇਸ ਨਵ ਉਸਾਰੀ ਦੇ ਹੱੜ ਵਿੱਚ ਕਈ ਥਾਵਾਂ ਬਹੁ ਮੁਲੀਆਂ ਪੁਰਾਤਨ ਇਤਿਹਾਸਿਕ ਯਾਦਗਾਰਾਂ ਨਸ਼ਟ ਕਰ ਦਿੱਤੀਆਂ ਗਈਆਂ, ਜੋ ਕਿ ਬਹੁਤ ਦੁਖਦਾਇਕ ਹੈ। ਸੁਚੇਤ ਕੌਮਾਂ ਆਪਣੇ ਗੁਰੂਆਂ, ਸ਼ਹੀਦਾਂ ਅਤੇ ਬਜ਼ੁਰਗਾਂ ਦੀਆਂ ਨਿਸ਼ਾਨੀਆਂ ਸੀਨੇ ਨਾਲ ਲਗਾ ਕੇ ਰਖਦੀਆਂ ਹਨ, ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੇਧ ਮਿਲ ਸਕੇ।

ਕਿਸੇ ਜ਼ਿੰਦਾ ਕੌਮ ਦਾ ਕੰਮ, ਧਰਮ ਅਸਥਾਨ ਖੜੇ ਕਰਕੇ ਹੀ ਖ਼ਤਮ ਨਹੀਂ ਹੋ ਜਾਂਦਾ, ਸਗੋਂ ਇਹ ਸ਼ੁਰੂਆਤ ਹੁੰਦੀ ਹੈ ਧਰਮ ਪ੍ਰਚਾਰ ਵਿੱਚ ਤੇਜੀ ਲਿਆਉਣ ਦੀ। ਹੁਣ ਲੋੜ ਹੈ ਨਵੇਂ ਜੋਸ਼ ਨਾਲ ਇਨ੍ਹਾਂ ਗੁਰੂ ਘਰਾਂ ਨੂੰ ਸਿੱਖੀ ਦੇ ਪ੍ਰਚਾਰ ਕੇਂਦਰਾਂ ਵਿੱਚ ਤਬਦੀਲ ਕਰਨ ਦੀ ਤੇ ਆਪਣੀ ਨਵੀਂ ਪਨੀਰੀ ਅਤੇ ਸਿੱਖ ਨੌਜਵਾਨਾਂ ਨੂੰ ਗੁਰੂ ਘਰ ਨਾਲ ਜੋੜਨ ਦੀ। ਸਾਨੂੰ ਚਾਹੀਦਾ ਹੈ ਕਿ ਗੁਰੂ ਘਰਾਂ ਵਿੱਚ ਸਿੱਖ ਫ਼ਿਲਾਸਫੀ ਅਤੇ ਇਤਿਹਾਸ ਉਤੇ ਕਾਬਿਲ ਪ੍ਰਚਾਰਕਾਂ, ਗੁਰਸਿੱਖਾਂ, ਕੱਥਾ ਵਾਚਿਕਾਂ, ਲੈਕਚਰਾਰਾਂ ਦਾ ਪ੍ਰਬੰਧ ਕਰੀਏ ਜੋ ਆਮ ਸੰਗਤਾਂ ਅਤੇ ਖ਼ਾਸ ਕਰ ਨਵੀਂ ਪੀੜ੍ਹੀ ਨੂੰ ਗੁਰੂ ਸਾਹਿਬਾਨ ਦੇ ਮਿਸ਼ਨ ਦੀ ਸਹੀ ਜਾਣਕਾਰੀ ਦੇ ਸਕਣ।

ਮੈਨੂੰ ਮੁਆਫ਼ ਕਰਨਾ, ਜੇ ਗੁਰੂ ਘਰ ਵਿਚੋਂ ਸਿੱਖੀ ਦੀਆਂ ਤਰੰਗਾਂ ਹੀ ਨਹੀਂ ਨਿਕਲੀਆਂ, ਸਿੱਖ ਸੰਗਤਾਂ ਖ਼ਾਸ ਕਰ ਨੌਜੁਆਨਾ ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਅਤੇ ਜੀਵਨੀ ਦੀ ਜਾਣਕਾਰੀ ਹੀ ਨਹੀਂ ਮਿਲੀ ਤਾਂ ਕੌਮ ਦਾ ਸਰਮਾਇਆ ਅਤੇ ਵਕਤ (ਕਾਰ ਸੇਵਾ ਵਿਚ) ਕਿਸ ਲੇਖੇ ?

**ਆਓ ਸਾਰੇ ਮਿਲ ਕੇ ਨਵੀਂ ਪਨੀਰੀ ਦੇ ਹਿਰਦੇ ਵਿਚ ਸਿੱਖੀ ਦਾ ਬੀਜ ਪਾਉਣ ਦਾ ਯਤਨ ਕਰੀਏ ਤਾਂ ਜੋ ਉਹਨਾਂ ਦੇ ਦੁਨਿਆਵੀ/ਜਿਸਮਾਨੀ ਤਰੱਕੀ ਦੇ ਨਾਲ ਨਾਲ ਸਿੱਖੀ ਦਾ ਬੂਟਾ ਵੀ ਪ੍ਰਫਲਤ ਹੋਏ।**

ਗੁਰੂ ਪੰਥ ਦਾ ਦਾਸ
ਦਲੀਪ ਸਿੰਘ ਕਸ਼ਮੀਰ ਵਾਲੇ



*ਪ੍ਰੇਮ ਭੇਟ ਵਲੋਂ :* ਦਲੀਪ ਸਿੰਘ (ਕਸ਼ਮੀਰ ਵਾਲੇ),
ਸਮਾਜ ਸੇਵਕ ਕੈਂਸਰ ਵਿਭਾਗ, ਪੀ.ਜੀ.ਆਈ. ਚੰਡੀਗੜ੍ਹ
☆ ਸਾਬਕਾ ਮੈਂਬਰ : ਜੰਮੂ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ।
☆ ਸਾਬਕਾ ਪ੍ਰਧਾਨ : ਖਾਲਸਾ ਹਾਈ ਸਕੂਲ, ਸ੍ਰੀਨਗਰ
ਸ੍ਰੀਨਗਰ : 30/ਏ ਇੰਦਰਾ ਨਗਰ । ਫੋਨ : 0194-2466789
ਚੰਡੀਗੜ੍ਹ : #2532, ਸੈਕਟਰ 47 ਫੋਨ : 0172-2630903

Printed at : **JPC Ltd.**, D-12, Indl. Area, Phase-I, Mohali. Ph. : 2225928